


ਪ੍ਰਕਾਸ਼ਨ ਨੰ: 185

# ਭਗਤ ਰਵਿਦਾਸ ਜੀ

## ਜੀਵਨ ਤੇ ਵਿਚਾਰਧਾਰਾ

ਲੇਖਕ : ਸ. ਕਿਰਪਾਲ ਸਿੰਘ 'ਚੰਦਨ'

5 ਰੁਪਏ

ਪ੍ਰਕਾਸ਼ਕ
ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ

# ਭਗਤ ਰਵਿਦਾਸ ਜੀ : ਜੀਵਨ ਤੇ ਵਿਚਾਰਧਾਰਾ

ਲੇਖਕ : ਸ: ਕਿਰਪਾਲ ਸਿੰਘ 'ਚੰਦਨ'


*ਮਿਲਣ ਦੇ ਪਤੇ :*

**ਸਿੱਖ ਮਿਸ਼ਨਰੀ ਕਾਲਜ (ਰਜਿ:)**

1051/14, ਫ਼ੀਲਡ ਗੰਜ, ਲੁਧਿਆਣਾ-141 008 ਫੋਨ : 0161-2663452

**Website : www.sikhmissionarycollege.net**

**E-mail : smcludh@satyam.net.in**

*ਦਿੱਲੀ ਸਬ-ਆਫ਼ਿਸ :*

C-135, ਮਾਨਸਰੋਵਰ ਗਾਰਡਨ, ਨਵੀਂ ਦਿੱਲੀ-110015 ਫੋਨ : 011-25413986

*ਜਲੰਧਰ ਆਫ਼ਿਸ :*

ਕੰਵਰ ਸਤਨਾਮ ਸਿੰਘ ਚੈਰੀਟੇਬਲ ਕੰਪਲੈਕਸ, ਮਾਡਲ ਹਾਊਸ ਰੋਡ, ਬਸਤੀ ਸ਼ੇਖ,
ਜਲੰਧਰ-144 002 ਫੋਨ : 0181-2430547

*ਜੰਮੂ ਸਬ-ਆਫਿਸ :*

36, ਗੁਰਦੁਆਰਾ ਸਿੰਘ ਸਭਾ ਕੰਪਲੈਕਸ, ਸੈਕਟਰ-2, ਗੁਰੂ ਨਾਨਕ ਨਗਰ, ਜੰਮੂ।
ਫੋਨ : 0191-2439489

*ਟਾਈਪਸੈਟਿੰਗ : ਸੁਰਜੀਤ ਕੰਪਿਊਟਰਜ਼, ਬਸਤੀ ਸ਼ੇਖ, ਜਲੰਧਰ। ਫੋਨ : 2203346*

*ਛਾਪਕ : ਬਰਾਈਟ ਪ੍ਰਿੰਟਰਜ਼, ਜਲੰਧਰ।*


2 / ਕੁੱਲ ਪੰਨੇ - 32.

## ਤਤਕਰਾ





# ਭਗਤ ਰਵਿਦਾਸ ਜੀ ਦੀ ਜੀਵਨੀ

ਭਗਤ ਰਵਿਦਾਸ ਜੀ ਉਨ੍ਹਾਂ ਮਹਾਂ-ਪੁਰਖਾਂ ਵਿਚੋਂ ਸਨ, ਜਿਨ੍ਹਾਂ ਦਾ ਜੀਵਨ ਇਸ ਗੱਲ ਦੀ ਗਵਾਹੀ ਦਿੰਦਾ ਹੈ ਕਿ ਪ੍ਰਭੂ-ਪ੍ਰਾਪਤੀ ਲਈ ਕਿਸੇ ਤਰ੍ਹਾਂ ਦੇ ਕਰਮ-ਕਾਂਡ, ਭੇਖ-ਧਾਰਨ, ਧਾਰਮਿਕ-ਚਿੰਨ੍ਹ ਧਾਰਨ, ਪ੍ਰਾਣਾਯਾਮ ਦੁਆਰਾ ਅਨਹਦ ਨਾਦ ਵਜਾਉਣ, ਤੀਰਥ-ਯਾਤਰਾ ਤੇ ਇਸ਼ਨਾਨ, ਵਰਤ ਰੱਖਣ, ਪੁਜਾਰੀਆਂ ਨੂੰ ਦਾਨ ਦੇਣ, ਸਰੀਰ ਨੂੰ ਕਸ਼ਟ ਦੇਣ ਵਾਲੇ ਤਪ ਸਾਧਣ, ਮੰਤਰਾਂ ਦੇ ਜਾਪ ਕਰਨ ਆਦਿ ਦੀ ਉੱਕੀ ਹੀ ਲੋੜ ਨਹੀਂ, ਸਗੋਂ ਹਿਰਦੇ ਦੀ ਨਿਰਮਲਤਾ, ਸ਼ਰਧਾ ਭਾਵਨਾ, ਨਿਰਮਲ ਭਉ, ਸੱਚੇ-ਸੁੱਚੇ ਪਿਆਰ ਅਤੇ ਸੰਸਾਰਕ ਵਸਤਾਂ ਦੇ ਮੋਹ ਦੇ ਤਿਆਗ ਦੀ ਲੋੜ ਹੁੰਦੀ ਹੈ।

ਭਗਤ ਜੀ ਦਾ ਜਨਮ ਭਾਵੇਂ ਬ੍ਰਾਹਮਣੀ ਸਮਾਜ ਵਲੋਂ ਨੀਚ ਮੰਨੀ ਜਾਂਦੀ ਚਮਾਰ-ਜਾਤੀ ਵਿਚੋਂ ਹੋਇਆ ਸੀ, ਪਰ ਪ੍ਰਭੂ-ਭਗਤੀ ਨੇ ਉਨ੍ਹਾਂ ਨੂੰ ਏਨਾ 'ਉਚ' ਬਣਾ ਦਿੱਤਾ ਕਿ ਉੱਚੀਆਂ ਜਾਤਾਂ ਵਾਲੇ ਲੋਕ ਉਨ੍ਹਾਂ ਨੂੰ ਨਮਸਕਾਰਾਂ ਕਰਨ ਲੱਗ ਪਏ। ਪ੍ਰਭੂ-ਭਗਤੀ ਤੋਂ ਪ੍ਰਾਪਤ ਹੋਏ ਗਿਆਨ ਕਾਰਨ ਆਪ ਮਾਨਵ-ਜਾਤੀ ਦੇ ਸਦੀਵੀ ਪਥ-ਪ੍ਰਦਰਸ਼ਕ ਬਣ ਗਏ।

ਭਗਤ ਰਵਿਦਾਸ ਜੀ ਦੀ ਜਨਮ ਤਿਥੀ ਬਾਰੇ ਵਿਦਵਾਨਾਂ ਵਿਚ ਬਹੁਤ ਵੱਡਾ ਮਤਭੇਦ ਹੈ। ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ (ਗੁਰੂ ਰਵਿਦਾਸ, ਪੰਨਾ 10) ਅਨੁਸਾਰ ਆਪ ਦਾ ਜਨਮ ਸੰਮਤ 1433 (ਸੰਨ 1376), ਸ: ਸ਼ਮਸ਼ੇਰ ਸਿੰਘ ਅਸ਼ੋਕ (ਭਗਤ ਰਵਿਦਾਸ ਜੀ, ਪੰਨਾ 4) ਅਨੁਸਾਰ ਸੰਮਤ 1456 (ਸੰਨ 1399), ਭਾਈ ਬਰਕਤ ਸਿੰਘ (ਗੁਰਮਤਿ ਪ੍ਰਕਾਸ਼, ਮਈ 1993) ਅਨੁਸਾਰ ਸੰਮਤ 1471 (ਸੰਨ 1414), ਸ: ਜੋਗਿੰਦਰ ਸਿੰਘ, ਬੰਬਈ (ਭਗਤਿ ਤੇਰੇ ਮਨਿ ਭਾਵਦੇ, ਪੰਨਾ VI) ਅਨੁਸਾਰ ਸੰਨ 1378 ਨੂੰ ਹੋਇਆ। ਇਸੇ ਤਰ੍ਹਾਂ ਆਪ ਜੀ ਦੇ ਮਾਤਾ-ਪਿਤਾ ਬਾਰੇ ਵੀ ਵਿਦਵਾਨ ਇਕ-ਮਤ ਨਹੀਂ ਹਨ। ਭਾਈ ਕਾਹਨ ਸਿੰਘ ਨਾਭਾ ਜੀ ਨੇ ਪਿਤਾ ਸੰਤੋਖਾ ਤੇ ਮਾਤਾ ਦਿਆਰੀ ਲਿਖੀ ਹੈ। ਕਵੀ ਬਰਕਤ ਸਿੰਘ ਪਿਤਾ ਦਾ ਨਾਮ ਤਾਂ ਸੰਤੋਖਾ ਮੰਨਦੇ ਹਨ, ਪਰ ਮਾਤਾ ਦਾ ਨਾਮ ਕੌਂਸਾ ਦੇਈ ਦੱਸਦੇ ਹਨ, ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ ਪਿਤਾ ਰਾਘਵ ਤੇ ਮਾਤਾ ਕਰਮਾ ਦੇਵੀ ਦੱਸਦੇ ਹਨ; ਉਂਜ ਇਸੇ ਹੀ ਲੇਖਕ ਨੇ 'ਭਵਿਸ਼ ਪੁਰਾਣ' ਦੇ ਹਵਾਲੇ ਨਾਲ ਭਗਤ ਰਵਿਦਾਸ ਜੀ ਦੇ ਪਿਤਾ ਦਾ ਨਾਮ ਮਾਨਦਾਸ ਲਿਖਿਆ ਹੈ। ਆਪ ਦੇ ਅਨੇਕਾਂ ਸ਼ਰਧਾਲੂ ਪਿਤਾ ਦਾ ਨਾਮ ਰਘੂ ਅਤੇ ਮਾਤਾ ਦਾ ਨਾਮ ਘੁਰਬਿਨੀਆਂ ਮੰਨਦੇ ਹਨ।

ਆਪ ਦੀ ਬਾਣੀ ਤੋਂ ਆਪ ਜੀ ਦੇ ਜਨਮ-ਸਥਾਨ ਦਾ ਸਪੱਸ਼ਟ ਸੰਕੇਤ ਮਿਲਦਾ ਹੈ ਕਿ ਆਪ ਬਨਾਰਸ ਦੇ ਕਿਸੇ ਨੇੜਲੇ ਪਿੰਡ ਦੇ ਵਸਨੀਕ ਸਨ :

**ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ**
**ਨਿਤਹਿ ਬਾਨਾਰਸੀ ਆਸ ਪਾਸਾ ॥** *(ਮਲਾਰ, ਪੰਨਾ ੧੨੯੩)*

[ਮੇਰੀ ਜਾਤ ਦੇ ਲੋਕ ਚੰਮ ਕੁੱਟਣ ਤੇ ਢੋਂਦਣ ਵਾਲੇ ਬਨਾਰਸ ਦੇ ਆਲੇ-ਦੁਆਲੇ ਰਹਿੰਦੇ ਹਨ।]

ਅਤੇ :

**ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ**
**ਅਜਹੁ ਬੰਨਾਰਸੀ ਆਸ ਪਾਸਾ ॥** *(ਮਲਾਰ, ਪੰਨਾ ੧੨੯੩)*

ਇਸੇ ਤੋਂ ਅੰਦਾਜ਼ਾ ਲਾ ਕੇ ਇਹ ਕਿਹਾ ਜਾਂਦਾ ਹੈ ਆਪ ਦਾ ਜਨਮ ਬਨਾਰਸ ਦੇ ਲਾਗੇ ਭਾਡੂਰ ਜਾਂ ਮੰਡੂਰ ਪਿੰਡ ਵਿਚ ਹੋਇਆ। ਇਸ ਪਿੰਡ ਦਾ ਪੁਰਾਣਾ ਨਾਮ, ਪ੍ਰਿਥਵੀ ਸਿੰਘ ਆਜ਼ਾਦ ਅਨੁਸਾਰ 'ਮੰਡੂਆ ਡੀਹ' ਸੀ ਤੇ ਇਹ ਬਨਾਰਸ ਛਾਉਣੀ ਤੋਂ ਤਿੰਨ-ਚਾਰ ਕਿਲੋਮੀਟਰ ਦੀ ਦੂਰੀ ਤੇ, ਗੈਂਡ ਟਰੰਕ ਰੋਡ ਤੇ ਹੈ। ਇੰਨਾ ਸਪੱਸ਼ਟ ਹੋਣ ਦੇ ਬਾਵਜੂਦ ਵੀ ਲਿਖਾਰੀ ਸੱਜਣਾਂ ਨੇ ਆਪ ਦਾ ਜਨਮ ਸਥਾਨ ਰਾਜਸਥਾਨ ਦਾ ਮਾਂਡਵਗੜ੍ਹ ਤੇ ਗੁਜਰਾਤ ਨੂੰ ਮੰਨ ਲਿਆ ਹੈ।

ਭਗਤ ਜੀ ਦੇ ਜਨਮ ਦੇ ਸੰਨ-ਸੰਮਤ, ਮਾਤਾ-ਪਿਤਾ ਦੇ ਨਾਮ ਅਤੇ ਜਨਮ-ਸਥਾਨਾਂ ਬਾਰੇ ਭਿੰਨ-ਭਿੰਨ ਰਾਵਾਂ ਦਾ ਕਾਰਨ ਹੈ ਭਾਰਤੀਆਂ ਦੁਆਰਾ ਇਤਿਹਾਸ ਲਿਖਣ ਵਲੋਂ ਅਣਗਹਿਲੀ ਵਰਤਣਾ। ਹਮੇਸ਼ਾ ਪ੍ਰਭੂ ਦੀ ਯਾਦ ਵਿਚ ਜੁੜੇ ਰਹਿਣ ਵਾਲੇ, ਹਉਮੈ ਦਾ ਪੂਰਨ ਤਿਆਗ ਕਰ ਚੁੱਕੇ ਤੇ ਆਪਣੇ ਆਪ ਨੂੰ ਕੋਈ ਮਹੱਤਵ ਨਾ ਦੇਣ ਵਾਲੇ ਭਗਤ ਰਵਿਦਾਸ ਜੀ ਤੋਂ ਇਹ ਆਸ ਤਾਂ ਰੱਖੀ ਹੀ ਨਹੀਂ ਜਾ ਸਕਦੀ ਕਿ ਉਹ ਆਪਣੀ ਆਤਮ-ਕਥਾ ਲਿਖਦੇ। ਆਪ ਦੇ ਪ੍ਰਮਾਣਿਕ ਇਤਿਹਾਸ ਦੀ ਅਣਹੋਂਦ ਦਾ ਬ੍ਰਾਹਮਣਾਂ ਨੇ ਪੂਰਨ ਲਾਭ ਉਠਾਇਆ ਹੈ। ਉਨ੍ਹਾਂ ਨੇ ਆਪ ਦੇ ਬਾਰੇ ਐਸੀਆਂ ਸਾਖੀਆਂ ਪ੍ਰਚੱਲਤ ਕਰ ਦਿੱਤੀਆਂ ਜੋ ਉਨ੍ਹਾਂ ਦੀ ਬਾਣੀ ਵਿਚ ਪ੍ਰਗਟਾਏ ਵਿਚਾਰਾਂ ਤੋਂ ਉਲਟ ਸਨ ਅਤੇ ਬ੍ਰਾਹਮਣ ਦੀ ਸਰਦਾਰੀ ਨੂੰ ਕਾਇਮ ਕਰਦੀਆਂ ਸਨ; ਬ੍ਰਾਹਮਣੀ ਵਿਚਾਰਧਾਰਾ ਦਾ ਪੱਖ ਪੂਰਦੀਆਂ ਸਨ। ਅੱਗੋਂ, ਭਗਤ ਜੀ ਦੇ ਭੋਲੇ-ਭਾਲੇ ਸ਼ਰਧਾਲੂ ਬ੍ਰਾਹਮਣੀ-ਜਾਲ ਵਿਚ ਫਸ ਕੇ ਇਹੋ ਜਿਹੀਆਂ ਸਾਖੀਆਂ ਨੂੰ ਪ੍ਰਚਾਰਦੇ ਰਹੇ। ਸੰਤ ਅਨੰਤ ਦਾਸ, ਨਾਭਾ ਦਾਸ ਦੀ 'ਭਗਤ ਮਾਲ', ਭਗਤ ਮਾਲ ਦੇ ਟੀਕਾਕਾਰ ਪ੍ਰਿਯ ਦਾਸ, ਪ੍ਰਸਿੱਧ ਵਿਦਵਾਨ ਮੈਕਾਲਿਫ਼ ਦੀ 'ਸਿੱਖ ਰਿਲੀਜਨ', 'ਗੁਰ-ਭਗਤ ਮਾਲ' ਆਦਿਕ ਪੁਸਤਕਾਂ ਇਹੋ ਜਿਹੀਆਂ ਮਨਘੜਤ ਸਾਖੀਆਂ ਨਾਲ ਭਰੀਆਂ ਪਈਆਂ ਹਨ।

ਬ੍ਰਾਹਮਣ ਦੀ ਉੱਚਤਾ ਨੂੰ ਦਰਸਾਉਣ ਵਾਲੀਆਂ ਸਾਖੀਆਂ ਆਪ ਦੇ ਜਨਮ ਦੇ ਨਾਲ ਹੀ ਜੋੜ ਦਿੱਤੀਆਂ ਗਈਆਂ ਹਨ। ਪ੍ਰਿਯ ਦਾਸ ਦੀ ਭਗਤ ਮਾਲ ਅਨੁਸਾਰ ਰਵਿਦਾਸ ਜੀ ਦਾ ਜਨਮ ਚਮਾਰ ਦੇ ਘਰ ਹੋਣ ਦਾ ਕਾਰਨ ਉਨ੍ਹਾਂ ਦੇ ਪਿਛਲੇ ਜਨਮ ਦੇ ਗੁਰੂ ਰਾਮਾਨੰਦ ਜੀ ਦਾ ਸਰਾਪ ਸੀ। ਇਸੇ ਕਰਕੇ ਪਿਛਲੇ ਜਨਮ ਦੇ ਬ੍ਰਾਹਮਣ (ਰਵਿਦਾਸ ਜੀ) ਨੇ ਆਪਣੀ ਚਮਾਰ ਮਾਂ ਦਾ ਦੁੱਧ ਨਾ ਚੁੰਘਿਆ। ਸੰਤ ਅਨੰਤ ਦਾਸ ਨੇ 'ਰਵਿਦਾਸ ਕੀ ਪਰਚਈ' ਵਿਚ ਚਮਾਰ ਦੇ ਘਰ ਜਨਮ ਲੈਣ ਦਾ ਕਾਰਨ ਪਿਛਲੇ ਜਨਮ ਵਿਚ ਬ੍ਰਾਹਮਣ ਹੋਣ ਤੇ ਵੀ ਮਾਸ ਖਾਣਾ ਦੱਸਿਆ ਹੈ।

ਇਸ ਸਬੰਧ ਵਿਚ 'ਗੁਰ ਭਗਤ-ਮਾਲ' ਦਾ ਲਿਖਾਰੀ ਲਿਖਦਾ ਹੈ :

"ਏਕ ਬ੍ਰਹਮਚਾਰੀ ਰਾਮਾਨੰਦ ਜੀ ਕਾ ਸਿੱਖ ਹੂਆ। ਸੋ ਕਾਂਸੀ ਮੇਂ ਭਿੱਖਿਆ ਮਾਂਗ ਕਰ, ਰਸੋਈ ਸਿੱਧ ਕਰ ਕੇ ਰਾਮਾਨੰਦ ਜੀ ਕਉ ਖਵਾਇਆ ਕਰੇ। ਉਸੀ ਸ਼ਿਵਪੁਰੀ ਮੇਂ ਏਕ ਬਾਣੀਆ ਵੀ ਨਿਤ ਹੀ ਬ੍ਰਹਮਚਾਰੀ ਕਉ ਕਹੇ ਕਿ ਮੇਰੇ ਤੇ ਸੀਧਾ (ਸੁੱਕਾ ਅੰਨ) ਲੇ ਕਰ

ਏਕ ਦਿਨ ਰਾਮਾਨੰਦ ਜੀ ਕਉ ਮੇਰਾ ਵੀ ਭੋਗ ਲਗਾਵੋ।...ਏਕ ਦਿਨ ਬ੍ਰਹਮਚਾਰੀ ਤਿਸ ਤੇ ਸੀਧਾ ਲਿਆਇਆ, ਰਸੋਈ ਰਾਮਾਨੰਦ ਜੀ ਕੀ ਰਸਨਾ ਗ੍ਰਹਣ ਕਰਵਾਈ। ਜਬ ਰਾਮਾਨੰਦ ਜੀ ਰਾਤ੍ਰੀ ਕਉ ਭਗਵੰਤ ਕੇ ਚਰਨੋਂ ਮੇ ਬਿਰਤੀ ਇਸਥਿਤ ਕਰੈ, ਕਿਸੀ ਪ੍ਰਕਾਰ ਭੀ ਨਾ ਹੋਵੈ।...ਬ੍ਰਹਮਚਾਰੀ ਕਉ ਬੁਲਾਇ ਕਰ ਪੂਛਤ ਭਏ ਕਿ ਤੂੰ ਸੀਧਾ ਕਿਸ ਕੇ ਘਰ ਕਾ ਲਿਆਇਆ ਸੀ।...ਬ੍ਰਹਮਚਾਰੀ ਵਾਰਤਾ ਪ੍ਰਗਟ ਕਰਤਾ ਭਇਆ।...ਰਾਮਾਨੰਦ ਜੀ ਕੀ ਆਗਿਆ ਪਾ ਕਰ ਬ੍ਰਹਮਚਾਰੀ ਤਿਸ (ਬਾਣੀਏ) ਕੇ ਪਾਸ ਜਾਇ ਕਰ ਪੂਛਤ ਭਇਆ। ਬਾਣੀਏ ਨੇ ਕਿਹਾ—ਮੇਰਾ ਸ਼ਾਹ ਤਉ ਚਮਾਰ ਹੈ, ਤਿਸ ਹੀ ਕਾ ਪੈਸਾ ਲੈ ਕਰ ਵਰਤਤਾ ਹੋਂ, ਅਰ ਵਹੁ ਸਦਾ ਹੀ ਦੁਸ਼ਟ ਕਰਮ ਕਰਤਾ ਹੈ।...ਜਬ ਰਾਮਾਨੰਦ ਜੀ ਨੇ ਐਸਾ ਸੁਣਾ, ਤਬ ਕੋਪ ਹੋਇ ਕਰ (ਬ੍ਰਹਮਚਾਰੀ ਕਉ) ਕਹਾ—ਅਰੇ ਦੁਸ਼ਟ ਤੁਮ ਨੀਚ ਕੇ ਗ੍ਰਹ ਮੇਂ ਜਨਮ ਧਾਰਨ ਕਰੋ।"

ਸੋ ਇਸ ਤਰ੍ਹਾਂ ਉਹ 'ਬ੍ਰਾਹਮਣ ਬ੍ਰਹਮਚਾਰੀ' ਇਕ ਚਮਾਰ ਦੇ ਘਰ ਜਨਮਿਆ, ਜਿਸਦਾ ਨਾਮ 'ਰਵਿਦਾਸ' ਰੱਖਿਆ ਗਿਆ।

ਇਸੇ ਸਾਖੀ ਵਿਚ ਇਹ ਵੀ ਜ਼ਿਕਰ ਹੈ ਕਿ ਜਦੋਂ ਬ੍ਰਹਮਚਾਰੀ ਚਮਾਰ ਦੇ ਘਰ ਜਾ ਜਨਮਿਆ, ਉਸ ਬਾਲਕ ਨੂੰ ਆਪਣੇ ਪਹਿਲੇ ਜਨਮ ਦੀ ਅਜੇ ਸੁਰਤ ਸੀ, ਅਫ਼ਸੋਸ ਵਿਚ ਉਹ ਮਾਂ ਦੇ ਥਣਾਂ ਦਾ ਦੁੱਧ ਨਹੀਂ ਸੀ ਚੁੰਘਦਾ। ਰਾਮਾਨੰਦ ਜੀ ਨੂੰ ਸੁਪਨੇ ਵਿਚ ਪਰਮਾਤਮਾ ਪ੍ਰੇਰਨਾ ਕੀਤੀ। "ਐਸੇ ਸੁਣ ਕਰ ਰਾਮਾਨੰਦ ਜੀ ਆਪਣਾ ਚਰਨ ਧੋਇ ਕਰ ਤਿਸ ਕੇ ਮੁਖ ਵਿਖੇ ਪਾਵਤ ਭਏ। ਬਹੁੜੋ ਤਾਰਕ-ਮੰਤ੍ਰ ਦੇ ਕਰ ਤਿਸ ਕੇ ਕਾਨ ਮੇਂ ਆਪਣਾ ਸਿਖ ਕਰਤੇ ਭਏ। ਔਰ ਐਸੇ ਵਚਨ ਕੀਆ—ਹੇ ਪੁਤਰ ਦੂਧ ਕਉ ਪਾਨ ਕਰੋ, ਅਬ ਸਰਬ ਪਾਪ ਤੇਰੇ ਭਾਗ ਗਏ ਹੈਂ। ਅਬ ਤੂੰ ਨਿਰਮਲ ਹੂਆ ਹੈਂ, ਔਰ ਆਜ ਤੇਰਾ ਨਾਮ ਸੰਸਾਰ ਮੈਂ ਰਵਿਦਾਸ ਕਰਕੇ ਪ੍ਰਸਿਧ ਹੂਆ॥"

ਇਸ ਸਾਖੀ ਨੂੰ ਘੜਨ ਪਿੱਛੇ ਇਹ ਹੀ ਮਕਸਦ ਹੈ ਕਿ ਬ੍ਰਾਹਮਣ ਨੂੰ 'ਉੱਚਾ' (ਮਹਾਨ) ਸਿੱਧ ਕੀਤਾ ਜਾਵੇ ਅਤੇ ਸ਼ੂਦਰ-ਵਰਗ ਨੂੰ ਨੀਵਾਂ ਵਿਖਾਇਆ ਜਾਵੇ ਅਤੇ ਇਹ ਦੱਸਿਆ ਜਾਵੇ ਕਿ ਕੋਈ ਨੇਕ, ਧਰਮਾਤਮਾ ਤੇ ਮਹਾਨ ਮਨੁੱਖ ਸ਼ੂਦਰਾਂ ਵਿਚ ਜਨਮ ਹੀ ਨਹੀਂ ਲੈ ਸਕਦਾ। ਇਸ ਸਾਖੀ ਅਨੁਸਾਰ ਭਗਤ ਰਵਿਦਾਸ ਜੀ ਅਸਲ ਵਿਚ ਤਾਂ ਬ੍ਰਾਹਮਣ ਹੀ ਸਨ ਪਰ ਪਿਛਲੇ ਜਨਮ ਵਿਚ ਜਾਤ-ਪਾਤ ਦੇ ਨਿਯਮ ਵਿਰੁੱਧ ਚੱਲਣ ਕਰਕੇ, ਆਪਣੇ ਗੁਰੂ ਦੇ ਸਰਾਪ ਕਾਰਨ, ਸ਼ੂਦਰ ਦੇ ਘਰ ਪੈਦਾ ਹੋਏ ਸਨ।

ਸਾਖੀਕਾਰਾਂ ਨੂੰ ਭਾਵੇਂ ਭਗਤ ਜੀ ਦੇ 'ਚਮਾਰ' ਹੋਣ ਦਾ ਦੁੱਖ ਜਾਂ ਅਫ਼ਸੋਸ ਹੋਵੇ, ਪਰ ਭਗਤ ਜੀ ਦੇ ਮਨ ਵਿਚ ਐਸੀ ਕੋਈ ਗੱਲ ਨਹੀਂ ਸੀ, ਸਗੋਂ ਉਹ ਤਾਂ ਨਿਸ਼ੰਗ ਹੋ ਕੇ ਆਖਦੇ ਸਨ ਕਿ ਉਨ੍ਹਾਂ ਦੀ ਜਾਤ 'ਚਮਾਰ' ਹੈ :

**ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥**

*(ਮਲਾਰ, ਪੰਨਾ ੧੨੯੩)*

ਸ਼ੂਦਰਾਂ ਨੂੰ ਗਿਆਨ ਪ੍ਰਾਪਤ ਕਰਨ ਅਥਵਾ ਪੜ੍ਹਾਈ ਕਰਨ ਦਾ ਕੋਈ ਅਧਿਕਾਰ ਨਹੀਂ ਸੀ। ਇਸ ਲਈ ਭਗਤ ਜੀ ਕਿਸੇ ਪਾਠਸ਼ਾਲਾ ਵਿਚੋਂ ਪੜ੍ਹਾਈ ਨਾ ਕਰ ਸਕੇ। ਫਿਰ ਵੀ ਉਨ੍ਹਾਂ ਨੇ ਆਪਣੇ ਯਤਨਾਂ ਨਾਲ ਪ੍ਰਾਚੀਨ ਧਾਰਮਿਕ-ਗ੍ਰੰਥਾਂ ਅਤੇ ਪ੍ਰਚੱਲਤ ਧਰਮਾਂ ਦੀ

ਜਾਣਕਾਰੀ ਹਾਸਲ ਕਰ ਲਈ। ਸ: ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ ਰਵਿਦਾਸ ਜੀ ਨੇ 'ਗੰਗਾ ਕਿਨਾਰੇ ਆਰਾਮ ਕਰਨ ਸਮੇਂ ਮਹਾਤਮਾਵਾਂ ਪਾਸੋਂ ਕਥਾ-ਵੀਚਾਰ ਸੁਣੇ।' ਅੱਖਰਾਂ ਦਾ ਗਿਆਨ ਵੀ ਪ੍ਰਾਪਤ ਕੀਤਾ।

ਪ੍ਰਿਥਵੀ ਸਿੰਘ ਆਜ਼ਾਦ ਅਨੁਸਾਰ ਉਹ ਤਤਕਾਲੀਨ ਸਾਧਨਾ-ਪੱਧਤੀਆਂ ਤੋਂ ਵੀ ਪੂਰੀ ਤਰ੍ਹਾਂ ਜਾਣੂ ਸਨ। ਸਮੁੱਚੇ ਗਿਆਨ ਦੀ ਪ੍ਰਾਪਤੀ ਉਨ੍ਹਾਂ ਨੂੰ ਪੀੜ੍ਹੀ-ਦਰ-ਪੀੜ੍ਹੀ ਚਲੇ ਆ ਰਹੇ ਸੰਸਕਾਰਾਂ, ਸਤਿਸੰਗ ਅਤੇ ਵਿਅਕਤੀਗਤ ਅਨੁਭਵ ਦੇ ਮਾਧਿਅਮ ਤੋਂ ਪ੍ਰਾਪਤ ਹੋਈ ਜਾਪਦੀ ਹੈ। ਉਨ੍ਹਾਂ ਦੀ ਬਾਣੀ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਨੂੰ ਫ਼ਾਰਸੀ ਦਾ ਕੁਝ ਗਿਆਨ ਵੀ ਸੀ।

ਆਮ ਤੌਰ ਤੇ ਮੰਨਿਆ ਗਿਆ ਹੈ ਕਿ ਰਵਿਦਾਸ ਜੀ ਨੇ ਭਗਤ ਰਾਮਾਨੰਦ ਨੂੰ ਆਪਣਾ ਗੁਰੂ ਧਾਰਨ ਕੀਤਾ ਸੀ ਅਤੇ ਉਨ੍ਹਾਂ ਤੋਂ ਉਪਦੇਸ਼ ਲੈ ਕੇ ਮਾਨਵ-ਕਲਿਆਣ ਦਾ ਬੀੜਾ ਚੁੱਕਿਆ ਸੀ। ਆਚਾਰੀਆ ਪ੍ਰਿਥਵੀ ਸਿੰਘ ਅਨੁਸਾਰ, "ਮਹਾਨ ਸਮਾਜ-ਸੁਧਾਰਕ ਅਤੇ ਮਾਨਵ-ਕਲਿਆਣ ਲਈ ਆਪਣੇ ਦਿਲ ਵਿਚ ਅਥਾਹ ਕਰੁਣਾ ਅਤੇ ਮਮਤਾ ਰੱਖਣ ਵਾਲੇ ਸਵਾਮੀ ਰਾਮਾਨੰਦ ਜੀ ਨੇ ਉਤਰਾਖੰਡ ਵਿਚ ਭਗਤੀ ਅੰਦੋਲਨ ਸ਼ੁਰੂ ਕੀਤਾ ਸੀ।" (ਗੁਰੂ ਰਵਿਦਾਸ, ਪੰਨਾ 4)

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ—"ਰਾਮਾਨੰਦ ਪਹਿਲਾਂ ਮੂਰਤਿ ਪੂਜਕ ਸੀ, ਪਰ ਅੰਤਲੀ ਅਵਸਥਾ ਵਿਚ ਸਾਰੇ ਭ੍ਰਮ ਤਿਆਗ ਕੇ ਪੂਰਨ ਗਯਾਨੀ ਹੋਇਆ ਹੈ।" (ਮਹਾਨ ਕੋਸ਼, 1981 ਸੰਸਕਰਣ, ਪੰਨਾ 1036)

ਆਪ ਆਪਣੇ ਪਰਿਵਾਰ ਵਾਲੀ ਕਿਰਤ-ਕਾਰ ਕਰਦੇ ਸਨ; ਭਾਵ, ਚਮੜੇ ਦੀਆਂ ਜੁੱਤੀਆਂ ਬਣਾਉਂਦੇ ਸਨ। ਪ੍ਰਿਥਵੀ ਸਿੰਘ ਆਜ਼ਾਦ ਅਨੁਸਾਰ—'ਜਨਮ ਜਿਸ ਪਰਿਵਾਰ ਵਿਚ ਹੋਇਆ, ਉਹ ਚਮੜੇ ਦਾ ਕਿੱਤਾ ਕਰਦਾ ਸੀ, ਜਿਸ ਵਿਚ ਰੰਗਾਈ, ਕਟਾਈ ਅਤੇ ਚਮੜੇ ਦੀਆਂ ਜੁੱਤੀਆਂ, ਕਾਠੀਆਂ, ਲਗਾਮਾਂ ਆਦਿ ਵਸਤਾਂ ਬਣਾਉਣਾ ਸ਼ਾਮਿਲ ਸੀ। ਉਨ੍ਹਾਂ ਦਾ ਜ਼ਰੀ-ਤਿੱਲੇ ਦਾ ਕੰਮ ਵੀ ਹੁੰਦਾ ਸੀ।' ਇਸ ਲੇਖਕ ਅਨੁਸਾਰ ਇਹ ਸਰਦਾ-ਪੁਜਦਾ ਪਰਿਵਾਰ ਸੀ। ਭਗਤ ਜੀ ਦੀ ਬਾਣੀ ਅਨੁਸਾਰ ਤਾਂ ਉਨ੍ਹਾਂ ਦੇ ਪਰਿਵਾਰ ਵਾਲੇ ਮਰੇ ਹੋਏ ਪਸ਼ੂਆਂ ਨੂੰ ਢੋਣ, ਉਨ੍ਹਾਂ ਦੀ ਚਮੜੀ ਉਤਾਰਨ ਤੇ ਉਸ ਦੀਆਂ ਜੁੱਤੀਆਂ ਬਣਾਉਣ ਦਾ ਕੰਮ ਕਰਦੇ ਸਨ।

ਅਨੰਤ ਦਾਸ ਲਿਖਦਾ ਹੈ ਕਿ ਰਵਿਦਾਸ ਜੀ ਸੱਤ ਸਾਲ ਦੀ ਛੋਟੀ ਉਮਰ ਤੋਂ ਹੀ ਭਗਤੀ ਵੱਲ ਰੁਚਿਤ ਹੋ ਗਏ ਸਨ ਅਤੇ ਸੰਤ-ਜਨਾਂ ਦੀ ਸੇਵਾ ਕਰਦੇ ਸਨ। ਸੰਸਾਰਕ ਕੰਮਾਂ ਵਲੋਂ ਉਪਰਾਮ ਹੀ ਰਹਿੰਦੇ ਸਨ। ਇਸ ਦਸ਼ਾ ਤੋਂ ਇਨ੍ਹਾਂ ਦੇ ਮਾਤਾ-ਪਿਤਾ ਚਿੰਤਾਤੁਰ ਹੋ ਗਏ ਅਤੇ ਇਨ੍ਹਾਂ ਨੂੰ ਸੰਸਾਰਕ ਬੰਧਨਾਂ ਵਿਚ ਬੰਨ੍ਹਣ ਲਈ ਇਨ੍ਹਾਂ ਦਾ ਵਿਆਹ ਕਰ ਦਿੱਤਾ। ਸਰਮੁੱਖ ਸਿੰਘ ਅਮੋਲ ਅਨੁਸਾਰ, "ਨਾਨਾ ਸ੍ਰੀ ਹਾਰੂ ਜੀ ਨੇ ਪਿੰਡ ਮਿਰਜ਼ਾਪੁਰ ਦੀ ਲੜਕੀ ਲੋਨਾ (ਲੋਣਾ) ਨਾਲ ਵਿਆਹ ਕਰ ਦਿੱਤਾ ਅਤੇ ਉਸਦਾ (ਸਹੁਰਾ) ਨਾਮ ਭਾਗਵੰਤੀ ਰੱਖਿਆ।" 'ਰਵਿਦਾਸ ਪੁਰਾਣ' ਅਨੁਸਾਰ ਆਪ ਦੇ ਘਰ ਇਕ ਪੁੱਤਰ ਹੋਇਆ, ਜਿਸ ਦਾ ਨਾਮ ਵਿਜਯਦਾਸ ਸੀ। ਹੋਰ ਕਿਧਰੇ ਵੀ ਆਪ ਦੀ ਸੰਤਾਨ ਦਾ ਜ਼ਿਕਰ ਨਹੀਂ ਹੈ।

ਵਿਆਹ ਮਗਰੋਂ ਵੀ ਜਿੱਥੇ ਆਪ ਗੁਜ਼ਾਰੇ ਜੋਗੀ ਕਿਰਤ-ਕਾਰ ਕਰਦੇ ਸਨ, ਉਥੇ

ਲੋੜਵੰਦਾਂ ਦੀ ਸੇਵਾ ਲਈ ਧਨ ਖਰਚਦੇ ਰਹਿੰਦੇ ਸਨ। ਆਪ ਦੀਆਂ ਧਾਰਮਿਕ ਗਤੀਵਿਧੀਆਂ ਵੀ ਪਹਿਲਾਂ ਦੀ ਤਰ੍ਹਾਂ ਜਾਰੀ ਰਹੀਆਂ, ਭਗਤੀ ਵਿਚ ਵੀ ਹੋਰ ਦ੍ਰਿੜ੍ਹਤਾ ਆਈ। ਆਪ ਦੀ ਪਤਨੀ ਨੇ ਇਨ੍ਹਾਂ ਧਾਰਮਿਕ ਗਤੀਵਿਧੀਆਂ ਵਿਚ ਇਨ੍ਹਾਂ ਨੂੰ ਪੂਰਾ ਸਹਿਯੋਗ ਦਿੱਤਾ।

ਵਿਆਹ ਦਾ ਬੰਧਨ ਵੀ ਜਦੋਂ ਰਵਿਦਾਸ ਜੀ ਨੂੰ ਅਧਿਆਤਮ ਮਾਰਗ ਅਤੇ ਲੋਕ ਭਲਾਈ ਵਾਲੇ ਕਾਰਜਾਂ ਵਲੋਂ ਮੋੜ ਨਾ ਸਕਿਆ ਤਾਂ ਆਪ ਜੀ ਦੇ ਪਿਤਾ ਨੂੰ ਬਹੁਤ ਨਿਰਾਸਤਾ ਹੋਈ। ਇਨ੍ਹਾਂ ਨੂੰ ਵਿਗੜਿਆ ਹੋਇਆ ਗੱਭਰੂ ਸਮਝ ਕੇ ਉਸ ਨੇ ਪਰਿਵਾਰ ਤੋਂ ਵੱਖ ਕਰ ਦਿੱਤਾ ਤੇ ਆਪ ਇਕ ਮੰਦਰ ਦੇ ਨੇੜੇ ਇਕ ਕੁਟੀਆ ਬਣਾ ਕੇ ਰਹਿਣ ਲੱਗੇ। ਉਦਰ ਪੂਰਤੀ ਲਈ ਪਿਤਾ-ਪੁਰਖੀ ਕਿਰਤ, ਚਮੜੇ ਦੀਆਂ ਜੁੱਤੀਆਂ ਬਣਾਉਣੀਆਂ, ਜਾਰੀ ਰੱਖਿਆ। ਕਿਰਤ-ਕਾਰ ਵਿਚ ਘੱਟ ਸਮਾਂ ਲਾਉਣ ਕਾਰਨ ਗਰੀਬੀ ਵਿਚ ਦਿਨ ਗੁਜ਼ਾਰਨੇ ਪਏ।

ਗਰੀਬੀ ਹੋਣ ਦੇ ਬਾਵਜੂਦ ਵੀ ਆਪ ਪੂਰਨ ਸੰਤੋਖ ਵਿਚ ਤੇ ਸੰਤੁਸ਼ਟ ਰਹੇ। ਸੰਤ ਧਰਮ ਦਾਸ ਨੇ ਆਪ ਦੇ ਰਹਿਣ-ਸਹਿਣ ਬਾਰੇ ਲਿਖਿਆ ਹੈ :

ਅਧਿਕ ਪ੍ਰੇਮ ਰਵਿਦਾਸ ਲਗਾਨਾ॥ ਜਗਤ ਕੀ ਉਰ ਤੇ ਭਯਾ ਦੀਵਾਨਾ॥
ਬੈਠਿ ਬਜਾਰ ਪਨਿਆ ਸੋ ਗਾਂਢੈ॥ ਔ ਪ੍ਰੇਮ ਮਗਨ ਇਤ ਉਤ ਕੋ ਹਾਂਡੈ॥
ਜੋ ਕੋਈ ਕਛੁ ਦੇਇ, ਸੋ ਲੇਈ॥ ਜੋ ਦੇਈ ਨਹੀਂ, ਯੂੰ ਹੀ ਗੰਢ ਦੇਈ॥

ਪ੍ਰਭੂ ਦੀ ਯਾਦ ਵਿਚ ਜੁੜੇ ਰਹਿਣ ਕਾਰਨ ਆਪ ਦੀ ਸ਼ਖ਼ਸੀਅਤ ਵਿਚ ਹੋਰ ਨਿਖਾਰ ਆਇਆ; ਦੈਵੀ ਅਤੇ ਨੈਤਿਕ ਗੁਣਾਂ ਵਿਚ ਵਾਧਾ ਹੋਇਆ। ਨਿਰਵੈਰਤਾ, ਨਿਡਰਤਾ, ਸੱਚ ਕਹਿਣ ਦੀ ਦਲੇਰੀ, ਪ੍ਰਾਣੀ ਮਾਤਰ ਨਾਲ ਪਿਆਰ, ਨਿਸ਼ਕਾਮ ਸੇਵਾ ਦੀ ਭਾਵਨਾ, ਖੁਲ੍ਹ-ਦਿਲੀ, ਸ਼ਾਂਤ ਸੁਭਾਅ, ਲੋੜਵੰਦਾਂ ਦੀ ਸਹਾਇਤਾ ਅਜਿਹੇ ਗੁਣ ਸਨ ਜਿਨ੍ਹਾਂ ਕਾਰਨ ਆਪ ਦੀ ਪ੍ਰਸਿੱਧੀ ਹੋਣ ਲੱਗੀ ਤੇ ਦੂਰ-ਦੂਰ ਤੱਕ ਫੈਲ ਗਈ। ਆਪ 'ਭਗਤ' ਕਰਕੇ ਜਾਣੇ ਜਾਣ ਲੱਗੇ।

ਆਪ ਜੀ ਦਾ ਭਗਤ ਕਬੀਰ ਜੀ ਨਾਲ ਵੀ ਮੇਲ ਹੋਇਆ। ਭਗਤ ਕਬੀਰ ਜੀ ਦੀ ਸੰਗਤ ਨੇ ਸੋਨੇ ਤੇ ਸੁਹਾਗੇ ਵਾਲਾ ਕੰਮ ਕੀਤਾ। ਆਪ ਆਪਣੇ ਵਿਚਾਰਾਂ ਨੂੰ ਹੋਰ ਦ੍ਰਿੜ੍ਹਤਾ ਨਾਲ ਪ੍ਰਚਾਰਨ ਲੱਗੇ। ਭਗਤ ਕਬੀਰ ਜੀ ਤੇ ਭਗਤ ਰਵਿਦਾਸ ਜੀ ਨੂੰ ਸੁਆਮੀ ਰਾਮਾਨੰਦ ਦੇ 12 ਮੁਖੀ ਚੇਲਿਆਂ ਵਿਚੋਂ ਮੰਨਿਆ ਜਾਂਦਾ ਹੈ। ਸੁਆਮੀ ਰਾਮਾਨੰਦ ਪਹਿਲਾਂ ਭਾਵੇਂ ਪੱਕੇ ਵੈਸ਼ਨਵੀ ਸਨ ਪਰ ਬਾਅਦ ਵਿਚ ਨਿਰਾਕਾਰ ਵਾਹਿਗੁਰੂ ਦੇ ਉਪਾਸ਼ਕ ਬਣ ਗਏ ਸਨ ਅਤੇ ਅਨੇਕਾਂ ਹੀ ਅਖੌਤੀ ਨੀਵੀਂ ਜਾਤ ਵਾਲਿਆਂ (ਸ਼ੂਦਰਾਂ) ਨੂੰ ਪ੍ਰਭੂ-ਭਗਤੀ ਵਿਚ ਲਾਇਆ ਸੀ ਅਤੇ 'ਰਾਮਾਨੰਦੀ ਸੰਪਰਦਾਇ' ਵਿਚ ਸ਼ਾਮਿਲ ਕੀਤਾ ਸੀ।

ਕਿਹਾ ਜਾਂਦਾ ਹੈ ਕਿ ਆਪ ਭਗਤ ਕਬੀਰ ਜੀ ਤੇ ਹੋਰ ਸਾਥੀਆਂ ਸਮੇਤ, ਸੁਆਮੀ ਰਾਮਾਨੰਦ ਦੇ ਨਾਲ ਧਰਮ-ਪ੍ਰਚਾਰ ਯਾਤਰਾਵਾਂ ਤੇ ਵੀ ਜਾਂਦੇ ਸਨ। ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ ਨੇ ਗਗਰੌਨ ਗੜ੍ਹ, ਜਗਨਨਾਥ ਪੁਰੀ ਅਤੇ ਰਾਮੇਸ਼ਵਰ ਆਦਿ ਜਾਣ ਦਾ ਜ਼ਿਕਰ ਕੀਤਾ ਹੈ। ਬਹੁਤਾ ਸਮਾਂ ਆਪ ਨੇ ਬਨਾਰਸ (ਕਾਂਸ਼ੀ) ਵਿਚ ਰਹਿ ਕੇ ਹੀ ਲੋਕਾਂ ਨੂੰ ਪ੍ਰਭੂ ਭਗਤੀ ਨਾਲ ਜੋੜਿਆ ਸੀ। ਫਿਰ ਵੀ ਆਪ ਦੀ ਪ੍ਰਸਿੱਧੀ ਦੂਰ-ਦੂਰ ਤੱਕ ਫੈਲ

ਗਈ। ਕੁਝ ਰਾਜੇ, ਰਾਣੀਆਂ ਅਤੇ ਵਿਦਵਾਨ ਪੰਡਿਤ ਵੀ ਆਪ ਦੇ ਸ਼ਰਧਾਲੂ ਬਣ ਗਏ। ਇਸ ਗੱਲ ਦਾ ਜ਼ਿਕਰ ਆਪ ਬਾਣੀ ਵਿਚ ਇਹ ਕਹਿੰਦਿਆਂ ਹੋਇਆਂ ਕਰਦੇ ਹਨ ਕਿ ਮੇਰਾ ਜਨਮ ਮੋਏ ਹੋਏ ਪਸ਼ੂ ਢੋਣ, ਚੰਮ ਕੁੱਟਣ ਤੇ ਵੱਢਣ ਵਾਲੇ (ਨੀਚ ਕਹੇ ਜਾਂਦੇ) ਲੋਕਾਂ ਵਿਚ ਹੋਇਆ ਹੈ, ਪਰ ਤੇਰੀ ਸ਼ਰਨ ਵਿਚ ਆਉਣ ਕਰਕੇ, ਹੇ ਪ੍ਰਭੂ! ਵੱਡੇ-ਵੱਡੇ ਬ੍ਰਾਹਮਣ ਵੀ ਮੈਨੂੰ ਨਮਸਕਾਰ ਕਰਦੇ ਹਨ :

**ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ**
**ਨਿਤਹਿ ਬਾਨਾਰਸੀ ਆਸ ਪਾਸਾ॥**
**ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ**
**ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥ ੩॥ ੧॥** *(ਮਲਾਰ,ਪੰਨਾ ੧੨੯੩)*

[**ਪਦ-ਅਰਥ : ਕੁਟ ਬਾਂਢਲਾ**—(ਚੰਮ) ਕੁੱਟਣ ਤੇ ਵੱਢਣ ਵਾਲਾ। **ਢੋਰ**—ਮਰੇ ਹੋਏ ਪਸ਼ੂ। **ਬਿਪ੍ਰ**—ਬ੍ਰਾਹਮਣ। **ਡੰਡਉਤਿ**—ਨਮਸਕਾਰ। **ਨਾਮ ਸਰਣਾਇ**—ਨਾਮ ਦੀ ਸ਼ਰਨ ਵਿਚ।]

ਬ੍ਰਾਹਮਣ ਭਾਵੇਂ ਵਿਖਾਵੇ ਲਈ ਕਿਸੇ ਨੂੰ ਨਮਸਕਾਰਾਂ ਕਰਨ, ਪਰ ਸਿੰਮ੍ਰਤੀਆਂ-ਸ਼ਾਸਤਰਾਂ ਦੁਆਰਾ 'ਸ਼ੂਦਰ' ਘੋਸ਼ਿਤ ਕੀਤੇ ਗਏ ਲੋਕਾਂ ਦਾ ਹੁੰਦਾ ਸਨਮਾਨ ਸਹਿਣ ਨਹੀਂ ਕਰ ਸਕਦੇ। ਪਰ ਇਨ੍ਹਾਂ ਦੀ ਬੁੱਧੀ ਦੀ ਦਾਦ ਦੇਣੀ ਬਣਦੀ ਹੈ ਕਿ ਇਹ ਸ਼ੂਦਰਾਂ ਵਿਚੋਂ ਹੋਏ ਮਹਾਂਪੁਰਖਾਂ ਬਾਰੇ ਅਜਿਹੀਆਂ ਕਹਾਣੀਆਂ ਘੜ ਲੈਂਦੇ ਹਨ ਜੋ ਵੇਖਣ ਨੂੰ ਅਜਿਹੇ ਮਹਾਂਪੁਰਖਾਂ ਲਈ ਸ਼ਰਧਾ-ਭਾਵਨਾ ਵਾਲੀਆਂ ਲਗਦੀਆਂ ਹਨ, ਪਰ ਅਸਲ ਵਿਚ ਬ੍ਰਾਹਮਣ ਅਤੇ ਉਸਦੀ ਵਿਚਾਰਧਾਰਾ ਦੀ ਉੱਚਤਾ ਨੂੰ ਸਥਾਪਤ ਕਰਦੀਆਂ ਹਨ। ਭਗਤ ਕਬੀਰ ਜੀ, ਰਵਿਦਾਸ ਜੀ ਤੇ ਹੋਰ ਭਗਤਾਂ ਬਾਰੇ ਬ੍ਰਾਹਮਣਾਂ ਨੇ ਅਜਿਹੀਆਂ ਕਹਾਣੀਆਂ ਪ੍ਰਚੱਲਤ ਕਰ ਦਿੱਤੀਆਂ ਸਨ ਅਤੇ ਇਹਨਾਂ ਦੇ ਜਾਲ ਵਿਚ ਫਸ ਕੇ ਭਗਤਾਂ ਦੇ ਸ਼ਰਧਾਲੂਆਂ ਨੇ ਉਨ੍ਹਾਂ ਨੂੰ ਮੰਨ ਲਿਆ ਅਤੇ ਜ਼ੋਰ-ਜ਼ੋਰ ਨਾਲ ਪ੍ਰਚਾਰਿਆ। ਭਗਤ ਰਵਿਦਾਸ ਜੀ ਬਾਰੇ ਵੀ ਸੰਤ ਪਲਟੂ ਦਾਸ, ਪ੍ਰਿਯਾ ਦਾਸ, ਨਿਤਯਾ ਨੰਦ ਆਦਿਕਾਂ ਤੇ ਭਗਤ-ਮਾਲਾਵਾਂ ਦੇ ਲੇਖਕਾਂ ਨੇ ਅਜਿਹੀਆਂ ਕਹਾਣੀਆਂ/ਸਾਖੀਆਂ ਨੂੰ ਆਪਣੀਆਂ ਲਿਖਤਾਂ ਵਿਚ ਸ਼ਾਮਿਲ ਕੀਤਾ ਹੈ। ਭਗਤ ਜੀ ਦੇ ਸਨਮਾਨ ਨਾਲ ਸੰਬੰਧਿਤ ਸਾਖੀ ਦਾ ਜ਼ਿਕਰ ਤਾਂ ਪਹਿਲਾਂ ਹੋ ਚੁੱਕਾ ਹੈ, ਹੁਣ 'ਗੁਰ ਭਗਤ-ਮਾਲ' ਵਿਚ ਦਿੱਤੀਆਂ ਕੁਝ ਹੋਰ ਸਾਖੀਆਂ ਦਾ ਜ਼ਿਕਰ ਕਰਦੇ ਹਾਂ :

(1) ਕੁਝ ਸੰਤ-ਸਾਧ ਹਰਿਦੁਆਰ ਗੰਗਾ ਦੇ ਦਰਸ਼ਨ ਨੂੰ ਚੱਲੇ। ਇਕ ਬ੍ਰਾਹਮਣ ਰਵਿਦਾਸ ਤੋਂ ਜੁੱਤੀ ਗੰਢਾ ਕੇ, ਇਕ ਦਮੜੀ ਦੇ ਕੇ, ਉਨ੍ਹਾਂ ਸੰਤਾਂ ਦੇ ਨਾਲ ਗੰਗਾ ਦੇ ਦਰਸ਼ਨਾਂ ਨੂੰ ਚੱਲ ਪਿਆ। ਰਵਿਦਾਸ ਨੇ ਉਹੋ ਦਮੜੀ ਬ੍ਰਾਹਮਣ ਨੂੰ ਦੇ ਕੇ ਆਖਿਆ ਕਿ ਗੰਗਾ ਮਾਈ ਨੂੰ ਮੇਰੇ ਵਲੋਂ ਭੇਟ ਦੇ ਦੇਣੀ, ਪਰ ਆਖਣਾ ਕਿ ਆਪਣਾ ਹੱਥ ਕੱਢ ਕੇ ਦਮੜੀ ਫੜੇ। ਗੰਗਾ ਮਾਈ ਨੇ ਉਸ ਬ੍ਰਾਹਮਣ ਕੋਲੋਂ ਆਪਣਾ ਹੱਥ ਪਾਣੀ 'ਚੋਂ ਬਾਹਰ ਕੱਢ ਕੇ ਦਮੜੀ ਲਈ।

**ਟਿੱਪਣੀ** : ਇਸ ਸਾਖੀ ਵਿਚ ਉਪਰੋਂ ਵੇਖਣ ਨੂੰ ਤਾਂ ਭਗਤ ਜੀ ਦੀ ਵਡਿਆਈ ਕੀਤੀ ਗਈ ਹੈ ਕਿ ਉਹਨਾਂ ਦੀ ਦਮੜੀ ਪਵਿੱਤਰ ਗੰਗਾ ਮਈਆ ਨੇ ਆਪ ਲਈ। ਪਰ, ਅਸਲ ਵਿਚ ਇਕ ਨਿਰਾਕਾਰ ਪ੍ਰਭੂ ਦੇ ਉਪਾਸ਼ਕ ਨੂੰ ਗੰਗਾ-ਮਾਈ ਦਾ ਸ਼ਰਧਾਲੂ ਬਣਾ ਕੇ

ਗੰਗਾ-ਪੂਜਕ ਕਰਮ-ਕਾਂਡੀ ਬਣਾ ਦਿੱਤਾ ਹੈ।

(2) ਪਰਮਾਤਮਾ ਇਕ ਸਾਧੂ ਦਾ ਭੇਸ ਧਾਰ ਕੇ ਰਵਿਦਾਸ ਜੀ ਦੇ ਘਰ ਆਇਆ। ਭਗਤ ਨੇ ਬੜੀ ਸੇਵਾ ਕੀਤੀ। ਸਾਧ-ਰੂਪ ਪ੍ਰਭੂ ਨੇ ਤੁਰਨ ਵੇਲੇ ਇਕ ਪਾਰਸ ਰਵਿਦਾਸ ਜੀ ਨੂੰ ਦਿੱਤਾ ਤੇ ਆਖਿਆ ਕਿ ਅਸੀਂ ਤੀਰਥਾਂ ਤੋਂ ਇਕ ਸਾਲ ਪਿਛੋਂ ਆ ਕੇ ਲੈ ਲਵਾਂਗੇ। ਭਗਤ ਦੀ ਰੰਬੀ ਨੂੰ ਪਾਰਸ ਛੁਹਾ ਕੇ ਸੋਨੇ ਦੀ ਕਰ ਵਿਖਾਇਆ। ਰਵਿਦਾਸ ਜੀ ਨੂੰ ਫਿਰ ਵੀ ਉਸ ਪਾਰਸ ਦਾ ਲਾਲਚ ਨਾ ਫੁਰਿਆ । ਸਾਧੂ ਦੇ ਹੱਠ ਕਰਨ ਤੇ ਆਪਣੇ ਘਰ ਦੀ ਇਕ ਗੁੱਠੇ ਰਖਾ ਲਿਆ, ਪਰ ਵਰਤਿਆ ਨਾ। ਸਾਲ ਪਿਛੋਂ ਉਹ ਸਾਧੂ ਆਇਆ ਤੇ ਜਿੱਥੇ ਰੱਖ ਗਿਆ ਸੀ, ਉਥੋਂ ਅਣ-ਵਰਤਿਆ ਪਾਰਸ ਮੋੜ ਕੇ ਲੈ ਗਿਆ।

(3) "ਜਿਸ ਜਗ੍ਹਾ ਠਾਕੁਰ ਜੀ ਕੀ ਪੂਜਾ ਭਗਤ ਜੀ ਕਰਤੇ ਥੇ, ਤਹਾਂ ਠਾਕੁਰ ਜੀ ਕੇ ਆਸਨ ਕੇ ਨੀਚੇ ਪਾਂਚ ਅਸ਼ਰਫੀ ਗੁਪਤ ਹੀ ਵਾਸਦੇਵ ਜੀ ਧਰ ਗਏ।...ਜਬ ਪਾਂਚ ਅਸ਼ਰਫੀ ਪੜੀ ਹੂਈ ਦੇਖੀ ਤਬ ਮਨ ਮੈ ਵੀਚਾਰ ਕੀਆ ਕਿ ਅਬ ਠਾਕੁਰ ਜੀ ਕੀ ਪੂਜਾ ਵੀ ਤਜੋ। ਇਹ ਭੀ ਮਨ ਕਉ ਲਾਲਚ ਦੇ ਕਰ ਭਗਤੀ ਮੈ ਵਿਵਧਾਨ ਡਾਲਤੀ ਹੈ।

ਰਾਤ ਨੂੰ ਸੁਪਨੇ ਵਿਚ ਪ੍ਰਭੂ ਜਗਤ-ਬੰਧਨ ਨੇ ਭਗਤ ਜੀ ਕਉ ਕਹਿਆ-ਜਬ ਮੈਂ ਪਾਰਸ ਦੇ ਕਰ ਆਇਆ ਤਬ ਤੈ ਨੇ ਪਾਰਸ ਭੀ ਨਾ ਲੀਆ। ਅਬ ਮੈਂ ਪਾਂਚ ਅਸ਼ਰਫੀ ਰਾਖੀ, ਤਬ ਤੈ ਨੇ ਧਨ ਕੇ ਦੁਖ ਕਰ ਮੇਰੀ ਸੇਵਾ ਕਾ ਹੀ ਤਿਆਗ ਕਰ ਦੀਆ...(ਤੂ) ਮੁਝ ਕਉ ਲਜਾ ਲਵਾਵਤਾ ਹੈ...ਤਾਂ ਤੇ ਤੁਮ ਧਨ ਕਉ ਗ੍ਰਹਣ ਕਰੋ।...ਸੋ ਉਸ ਦਿਨ ਤੇ ਲੇ ਕਰ ਪਾਂਚ ਅਸ਼ਰਫੀ ਰੋਜ਼ ਹੀ ਹਰੀ ਭਗਵਾਨ ਠਾਕਰੋਂ ਕੇ ਆਸਨ ਕੇ ਨੀਚੇ ਧਰ ਜਾਵੈਂ, ਤਦ ਹੀ ਤੇ ਰਵਿਦਾਸ ਜੀ ਲਾਗੇ ਭੰਡਾਰੇ ਕਰਨੇ।"

**ਟਿੱਪਣੀ** : ਉਪ੍ਰੋਕਤ ਦੋ ਸਾਖੀਆਂ ਰਾਹੀਂ ਇਹ ਭੁਲੇਖਾ ਪਾਉਣ ਦਾ ਯਤਨ ਕੀਤਾ ਗਿਆ ਹੈ ਕਿ ਭਗਤ ਰਵਿਦਾਸ ਜੀ ਠਾਕੁਰ ਦੀ ਪੂਜਾ ਵੀ ਕਰਦੇ ਸਨ। ਜੇ ਪੂਜਾ ਬੰਦ ਵੀ ਕੀਤੀ ਤਾਂ ਪਰਮਾਤਮਾ ਨੇ ਆਪ ਲਾਲਚ ਦੇ ਕੇ ਦੁਬਾਰਾ ਸ਼ੁਰੂ ਕਰਵਾ ਦਿੱਤੀ। ਸਾਖੀ ਨੰਬਰ 3 ਇਹ ਦ੍ਰਿੜ੍ਹ ਕਰਵਾਉਂਦੀ ਹੈ ਕਿ ਠਾਕੁਰ ਦੀ ਮੂਰਤੀ ਦੀ ਪੂਜਾ ਜ਼ਰੂਰ ਕਰਨੀ ਚਾਹੀਦੀ ਹੈ; ਭਾਵੇਂ ਉਹ ਮੂਰਤੀ ਕਿਸੇ ਪੱਥਰ, ਧਾਤੂ ਜਾਂ ਚਮੜੇ ਦੀ ਬਣੀ ਹੋਈ ਕਿਉਂ ਨਾ ਹੋਵੇ। (ਮੈਕਾਲਿਫ਼ ਅਨੁਸਾਰ ਭਗਤ ਜੀ ਨੇ ਪੂਜਾ ਕਰਨ ਲਈ ਘਰ ਵਿਚ ਚਮੜੇ ਦੀ ਇਕ ਮੂਰਤੀ ਬਣਾ ਕੇ ਰੱਖੀ ਹੋਈ ਸੀ)। ਦੂਜੇ ਪਾਸੇ, ਭਗਤ ਜੀ ਨੇ ਆਪਣੀ ਬਾਣੀ ਵਿਚ ਠਾਕੁਰ ਜਾਂ ਮੂਰਤੀ-ਪੂਜਾ ਦਾ ਵਿਰੋਧ ਕੀਤਾ ਹੈ ਅਤੇ ਇਕ ਨਿਰਾਕਾਰ ਅਕਾਲ-ਪੁਰਖ ਦੀ ਪੂਜਾ (ਸਿਫਤ-ਸਾਲਾਹ) ਦਾ ਉਪਦੇਸ਼ ਦਿੱਤਾ ਹੈ।

(4) ਰਵਿਦਾਸ ਜੀ ਦੀ ਚੜ੍ਹਦੀ ਕਲਾ ਵੇਖ ਕੇ ਕਾਂਸ਼ੀ ਦੇ ਬ੍ਰਾਹਮਣਾਂ ਨੇ ਰਾਜੇ ਪਾਸ ਸ਼ਿਕਾਇਤ ਕੀਤੀ, "ਜਾਤੀ ਕਾ ਨੀਚ ਚਮਾਰ...ਨਿਸਦਿਨ ਹੀ ਠਾਕੁਰ ਕੀ ਪੂਜਾ ਕੀਆ ਕਰਤਾ ਹੈ। ਇਹ ਪੂਜਾ ਤਿਸ ਕਾ ਅਧਿਕਾਰ ਨਹੀਂ। ਠਾਕੁਰ ਕੀ ਪੂਜਾ ਹਮਾਰਾ ਅਧਿਕਾਰ ਹੈ।"

ਰਾਜੇ ਨੇ ਕ੍ਰੋਧ ਵਿਚ ਆ ਕੇ ਰਵਿਦਾਸ ਜੀ ਨੂੰ ਸੱਦ ਭੇਜਿਆ ਤੇ ਉਸ ਨੂੰ ਪੁੱਛਿਆ-"ਇਹ ਸਾਲਿਗਰਾਮ ਕੇ ਪੂਜਾ ਕੀ ਦੀਖਿਆ ਤੁਝ ਕਉ ਕਿਸ ਨੇ ਦਈ ਹੈ?" ਰਵਿਦਾਸ ਜੀ ਨੇ ਉੱਤਰ ਦਿੱਤਾ-"ਊਚ ਨੀਚ ਸਰਬ ਮੈ ਏਕ ਹਰੀ ਭਗਵਾਨ ਹੀ

ਵਿਆਪਕ ਹੈ। ਤਾਂ ਤੇ ਸਰਬਜਨ ਪੂਜਾ ਕੇ ਅਧਿਕਾਰੀ ਹੈਂ।"

ਕੋਲੋਂ ਮੰਤ੍ਰੀ ਨੇ ਰਾਜੇ ਨੂੰ ਸਲਾਹ ਦਿੱਤੀ ਕਿ ਇਨ੍ਹਾਂ ਸਾਰਿਆਂ ਨੂੰ ਆਖੋ ਕਿ ਆਪਣੇ ਠਾਕੁਰਾਂ ਨੂੰ ਇਥੇ ਲਿਆ ਕੇ ਨਦੀ ਵਿਚ ਸੁੱਟਣ ਤੇ ਫਿਰ ਬੁਲਾਉਣ। ਜਿਨ੍ਹਾਂ ਦੇ ਠਾਕੁਰ ਨਾ ਤਰਨ ਉਹ ਸਮਝੋ ਪੱਥਰ ਹੀ ਹਨ, ਦੇਵਤੇ ਨਹੀਂ ਹਨ। ਇਹ ਪਰਖ ਹੋਣ ਤੇ "ਰਵਿਦਾਸ ਜੀ ਦੇ ਠਾਕੁਰ ਜਲ ਕੇ ਉਪਰ ਐਸੇ ਤਰੈਂ ਜੈਸੇ ਮੁਰਗਾਈ। ਦੋ ਘੜੀ ਪ੍ਰਯੰਤ ਠਾਕੁਰ ਜੀ ਜਲ ਕੇ ਉਪਰ ਕ੍ਰੀੜਾ ਕਰਤੇ ਰਹੇ।" ਜਦੋਂ ਰਵਿਦਾਸ ਜੀ ਨੇ ਸੱਦਿਆ ਕਿ ਆਓ ਘਰ ਚਲੀਏ, ਤਾਂ "ਐਸੇ ਸੁਣਤੇ ਹੀ ਠਾਕੁਰ ਜੀ ਦਉਰ ਕਰ ਨਦੀ ਕੇ ਕਿਨਾਰੇ ਆਇ ਲਾਗੇ। **ਤਬ ਭਗਤ ਜੀ ਨੇ ਤੁਲਸੀ ਦਲ ਧੂਪ ਦੀਪਾਦਿ ਲੇ ਕਰ ਠਾਕੁਰ ਜੀ ਕਾ ਪੂਜਨ ਕਰਾ।"**

(5) ਰਵਿਦਾਸ ਜੀ ਦੀ ਇਹ ਸੋਭਾ ਸੁਣ ਕੇ ਚਿਤੌੜ ਦੀ ਰਾਣੀ ਝਾਲੀ ਭਗਤ ਜੀ ਦੀ ਸ਼ਰਧਾਲੂ ਬਣੀ। ਚਿਤੌੜ ਦੇ ਰਾਜੇ ਨੇ ਇਨ੍ਹਾਂ ਨੂੰ ਆਪਣੇ ਸ਼ਹਿਰ ਸਦਵਾਇਆ। ਉਥੋਂ ਦੇ ਬ੍ਰਾਹਮਣਾਂ ਦੀ ਚੁੱਕ 'ਤੇ ਉਥੇ ਵੀ ਪਰਖ ਕੀਤੀ ਗਈ। ਰਾਜੇ ਨੇ ਆਖਿਆ ਕਿ ਅਸਾਂ ਇਕ ਆਸਣ ਤਿਆਰ ਕਰਾਇਆ ਹੈ, "ਜੈਸੇ ਨਦੀ ਤੇ ਨਿਕਸ ਕਰ **ਪ੍ਰਭੂ** ਤੁਮਰੇ ਹਾਥ ਪਰ ਆਇ ਇਸਥਿਤ ਭਏ ਹੈ, ਤੈਸੇ ਯਾ ਸਿੰਘਾਸਨ ਪਰ ਮੰਦਰ ਤੇ ਨਿਕਸ ਕਰ ਠਾਕੁਰ ਜੂ ਆਇ ਬਿਰਾਜਮਾਨ ਹੋਵੈਂ।" ਬ੍ਰਾਹਮਣਾਂ ਨੂੰ ਵੀ ਇਹ ਗੱਲ ਆਖੀ ਗਈ। ਬ੍ਰਾਹਮਣਾਂ ਦੇ ਆਖੇ ਤਾਂ ਠਾਕੁਰ ਨਾ ਆਏ ਪਰ ਜਦੋਂ ਰਵਿਦਾਸ ਜੀ ਨੇ ਉੱਚੀ ਸੁਰ ਵਿਚ ਪ੍ਰੇਮ ਨਾਲ ਸ਼ਬਦ ਅਲਾਪਿਆ, ਤਾਂ ਠਾਕੁਰ ਜੀ ਰਾਜੇ ਦੇ ਮਹਿਲਾਂ ਵਿਚੋਂ ਦੌੜ ਕੇ ਭਗਤ ਜੀ ਦੀ ਗੋਦ ਵਿਚ ਆ ਬੈਠੇ।

ਇਸੇ ਤਰ੍ਹਾਂ ਰਵਿਦਾਸ ਜੀ ਦੀ ਇਕ ਹੋਰ ਪਰਖ ਵੀ ਕੀਤੀ ਗਈ, ਤਾਂ ਉਨ੍ਹਾਂ ਵਿੱਪਰਾਂ ਨੇ ਪ੍ਰਾਰਥਨਾ ਕੀਤੀ ਕਿ "ਹੇ ਭਗਵਾਨ, ਆਪ ਨੇ ਯਗਿਓਪਵੀਤ ਕਿਉਂ ਨਹੀਂ ਧਾਰਨ ਕਰਾ ਹੂਆ।" **ਰਵਿਦਾਸ ਜੀ ਆਪਣੇ ਨਹੁੰਆਂ ਨਾਲ ਆਪਣੇ ਸਰੀਰ ਦਾ ਮਾਸ ਉਧੇੜ ਕੇ "ਭੀਤਰ ਤੇ ਸੁਅਰਨ (ਸੋਨੇ) ਕਾ ਯਗਿਓਪਵੀਤ ਪਰਾ ਹੂਆ ਤਿਨ ਕਉ ਦਿਖਾਵਤੇ ਭਏ।"**

ਪ੍ਰਸਿੱਧ ਇਤਿਹਾਸਕਾਰ ਮੈਕਾਲਿਫ਼ ਨੇ ਉਪ੍ਰੋਕਤ ਸਾਖੀਆਂ ਨੂੰ ਕੁਝ ਫ਼ਰਕ ਨਾਲ ਲਿਖਿਆ ਹੈ, ਜਿਵੇਂ ਕਿ ਉਸ ਨੇ ਸਿੱਖਾਂ ਪਾਸੋਂ ਸੁਣੀਆਂ ਸਨ। ਉਸ ਦੀਆਂ ਲਿਖਤਾਂ ਤੋਂ ਜੋ ਕੁਝ ਹੋਰ ਪਤਾ ਲਗਦਾ ਹੈ, ਉਹ ਇਸ ਤਰ੍ਹਾਂ ਹੈ :

(ੳ) ਰਵਿਦਾਸ ਜੀ ਨੇ ਚਮੜੇ ਦੀ ਇਕ ਮੂਰਤੀ ਬਣਾ ਕੇ ਰੱਖੀ ਹੋਈ ਸੀ। ਇਸ ਮੂਰਤੀ ਦੀ ਇਹ ਪੂਜਾ ਕਰਿਆ ਕਰਦੇ ਸਨ। ਇਸ ਦੀ ਪੂਜਾ ਵਿਚ ਮਸਤ ਹੋ ਕੇ ਉਨ੍ਹਾਂ **ਕਿਰਤ-ਕਾਰ ਛੱਡ ਦਿੱਤੀ**, ਇਸ ਵਾਸਤੇ ਉਨ੍ਹਾਂ ਦੀ ਹਾਲਤ ਬਹੁਤ ਪਤਲੀ ਪੈ ਗਈ। ਇਸ ਤੰਗੀ ਦੇ ਦਿਨੀਂ ਇਕ ਮਹਾਤਮਾ ਨੇ ਆ ਕੇ ਉਨ੍ਹਾਂ ਨੂੰ, ਮਾਇਕ ਸਹਾਇਤਾ ਕਰਨ ਲਈ, ਇਕ ਪਾਰਸ ਦਿੱਤਾ।...ਪਰ ਉਨ੍ਹਾਂ ਉਹ ਨਾ ਵਰਤਿਆ।

(ਅ) ਇਕ ਸ਼ਰਧਾਲੂ ਧਨੀ ਨੇ ਰਵਿਦਾਸ ਜੀ ਨੂੰ ਬਹੁਤ ਸਾਰਾ ਧਨ ਦਿੱਤਾ, ਜਿਸ ਨਾਲ ਭਗਤ ਨੇ ਇਕ ਸਰਾਂ ਬਣਵਾਈ, ਮੁਸਾਫ਼ਰਖਾਨਾ ਬਣਾਇਆ, ਆਏ-ਗਏ **ਸੰਤ-ਸਾਧ ਦੀ ਇਥੇ ਸੇਵਾ** ਹੋਣ ਲੱਗ ਪਈ। ਆਪਣੇ **ਇਸ਼ਟ-ਦੇਵ** ਲਈ ਬੜਾ ਸੁੰਦਰ ਮੰਦਰ ਤਿਆਰ ਕਰਵਾਇਆ ਤੇ ਆਪਣੇ ਰਹਿਣ ਲਈ ਭੀ ਦੁ-ਛੱਤਾ (ਦੋ ਮੰਜ਼ਿਲਾ) ਮਕਾਨ ਬਣਵਾਇਆ।

(ਏ) ਰਵਿਦਾਸ ਜੀ ਦੀ ਸੌਖੀ ਹਾਲਤ ਨੂੰ ਵੇਖ ਕੇ ਬ੍ਰਾਹਮਣ ਦੁਖੀ ਹੋਏ। ਉਨ੍ਹਾਂ ਬਨਾਰਸ ਦੇ ਰਾਜੇ ਪਾਸ ਸ਼ਿਕਾਇਤ ਕੀਤੀ ਕਿ ਸ਼ਾਸਤਰ ਆਗਿਆ ਨਹੀਂ ਦਿੰਦੇ ਜੁ ਇਕ 'ਨੀਚ-ਜਾਤੀ' ਦਾ ਮਨੁੱਖ ਪ੍ਰਮਾਤਮਾ ਦੀ ਮੂਰਤੀ ਬਣਾ ਕੇ ਉਸਦੀ ਪੂਜਾ ਕਰੇ।

(ਸ) ਰਵਿਦਾਸ ਜੀ ਵੇਦਾਂ-ਸ਼ਾਸਤਰਾਂ ਦੇ ਦੱਸੇ ਸਭ ਪੁੰਨ ਕਰਮ ਕਰਦੇ ਸਨ।

ਭਗਤ ਮਾਲਾਵਾਂ, ਮੈਕਾਲਿਫ਼ ਅਤੇ ਹੋਰਨਾਂ ਲੇਖਕਾਂ ਵਲੋਂ ਪ੍ਰਚਾਰੀਆਂ ਜਾਂਦੀਆਂ 'ਸਾਖੀਆਂ' ਜਿਥੇ ਬ੍ਰਾਹਮਣੀ ਵਿਸ਼ਵਾਸਾਂ ਤੇ ਕਰਮ-ਕਾਂਡਾਂ ਨਾਲ ਭਰੀਆਂ ਪਈਆਂ ਹਨ, ਉਥੇ ਰਵਿਦਾਸ ਜੀ ਦੇ ਨੀਚ-ਜਾਤੀ ਵਾਲਾ ਹੋਣ ਦਾ ਪ੍ਰਚਾਰ ਵੀ ਕਰਦੀਆਂ ਹਨ। ਇਸ ਤਰ੍ਹਾਂ ਕਈ ਸਾਖੀਆਂ ਵਿਚ ਤਾਂ ਆਪਾ-ਵਿਰੋਧੀ ਗੱਲਾਂ ਵੀ ਲਿਖੀਆਂ ਹੋਈਆਂ ਹਨ।

ਬ੍ਰਾਹਮਣ ਇੰਨਾ ਚਲਾਕ ਹੈ ਕਿ ਉਹ ਜਿਥੇ (ਉਸੇ ਦੁਆਰਾ ਥਾਪੀ) ਨੀਵੀਂ-ਜਾਤ ਦੇ ਭਗਤਾਂ ਦਾ ਲੋੜ ਪੈਣ ਤੇ, ਵਿਖਾਵੇ ਦੀ ਖ਼ਾਤਰ, ਸਤਿਕਾਰ ਕਰਨ ਦਾ ਨਾਟਕ ਰਚ ਲੈਂਦਾ ਹੈ, ਉਥੇ ਉਨ੍ਹਾਂ ਭਗਤਾਂ (ਅਤੇ ਬ੍ਰਾਹਮਣੀ ਵਿਚਾਰਧਾਰਾ ਦੇ ਹੋਰ ਵਿਰੋਧੀਆਂ) ਦੀ ਵਿਚਾਰਧਾਰਾ ਨੂੰ ਗੰਧਲੀ ਕਰਦਾ ਹੈ, ਪਲੀਤ ਕਰਦਾ ਹੈ। ਇਸ ਤਰ੍ਹਾਂ ਵਿਰੋਧੀਆਂ ਨੂੰ ਇੰਨੀ ਲੁਕਵੀਂ ਤੇ ਜ਼ੋਰਦਾਰ ਸੱਟ ਮਾਰਦਾ ਹੈ ਕਿ ਉਹ ਸਦੀਆਂ ਤੱਕ ਵਿਰੋਧ ਦੀ ਆਵਾਜ਼ ਨੂੰ ਦਬਾਉਣ ਵਿਚ ਸਫ਼ਲ ਹੋ ਜਾਂਦਾ ਹੈ। ਉਸਨੇ ਬੁੱਧ-ਧਰਮ, ਭਗਤੀ ਲਹਿਰ ਅਤੇ ਸਿੱਖ ਧਰਮ ਵਿਰੁੱਧ ਆਪਣਾ ਮਾਰੂ ਹਥਿਆਰ ਬੜੀ ਸਫ਼ਲਤਾ ਨਾਲ ਵਰਤਿਆ ਹੈ। ਉਸਦਾ ਮਾਰੂ ਜ਼ਹਿਰ (ਪ੍ਰਚਾਰ ਢੰਗ) ਇੰਨਾ ਮਿੱਠਾ ਹੈ ਕਿ ਲੋਕ ਜ਼ਹਿਰ ਖੁਸ਼ੀ-ਖੁਸ਼ੀ ਖਾਂਦੇ ਹਨ ਅਤੇ ਆਪਣੀਆਂ ਜੜ੍ਹਾਂ ਆਪ ਹੀ ਕੱਟੀ ਜਾਂਦੇ ਹਨ।

ਉਪ੍ਰੋਕਤ ਸਾਖੀਆਂ ਵਿਚ ਭਗਤ ਰਵਿਦਾਸ ਜੀ ਦਾ ਵਿਰੋਧ ਇਸ ਢੰਗ ਨਾਲ ਕੀਤਾ ਗਿਆ ਹੈ ਕਿ ਲੋਕ ਭਗਤ ਜੀ ਦੇ ਉਪਦੇਸ਼ਾਂ ਦੇ ਉਲਟ ਵਿਹਾਰ ਕਰਦੇ ਹੋਏ ਵੀ, ਆਪਣੇ ਆਪ ਨੂੰ ਭਗਤ ਜੀ ਦੇ ਸ਼ਰਧਾਲੂ ਸਮਝੀ ਜਾਣ। ਇਨ੍ਹਾਂ ਸਾਖੀਆਂ ਵਿਚ ਭਗਤ ਜੀ ਦੀ ਵਿਚਾਰਧਾਰਾ ਦੇ ਵਿਰੁੱਧ ਹੇਠ ਲਿਖੀਆਂ ਗੱਲਾਂ ਉਨ੍ਹਾਂ ਨਾਲ ਜੋੜਨ ਦੀ ਕੁਚੇਸ਼ਟਾ ਕੀਤੀ ਗਈ ਹੈ :

(1) ਇਕ ਪਾਸੇ ਤਾਂ ਭਗਤ ਜੀ ਨੂੰ ਬ੍ਰਾਹਮਣੀ ਕਰਮ-ਕਾਂਡ, ਠਾਕੁਰ ਪੂਜਾ, ਕਰਦਾ ਵਿਖਾਇਆ ਗਿਆ ਹੈ, ਦੂਜੇ ਪਾਸੇ ਉਨ੍ਹਾਂ ਦੇ ਠਾਕੁਰ-ਪੂਜਾ ਆਦਿ ਕਰਨ ਦੀ ਸ਼ਿਕਾਇਤ ਰਾਜਿਆਂ ਪਾਸ ਕੀਤੀ ਗਈ ਹੈ।

(2) ਭਗਤ ਜੀ ਨੂੰ ਵਿਧੀ ਅਨੁਸਾਰ ਤੁਲਸੀ, ਧੂਪ ਤੇ ਦੀਵਿਆਂ ਨਾਲ ਠਾਕੁਰਾਂ ਦੀ ਪੂਜਾ/ਆਰਤੀ ਕਰਦਿਆਂ ਵਿਖਾਇਆ ਗਿਆ ਹੈ।

(3) ਲੋਕਾਂ ਦੇ ਦਿਮਾਗ਼ ਵਿਚ ਇਹ ਗੱਲ ਬਿਠਾਉਣ ਦੀ ਕੋਸ਼ਿਸ਼ ਕੀਤੀ ਗਈ ਹੈ ਕਿ ਜਨੇਊ ਪਾਉਣ ਤੋਂ ਬਿਨਾਂ ਗਤੀ ਨਹੀਂ ਹੋ ਸਕਦੀ। ਚਮਾਰ ਹੋਣ ਕਾਰਨ ਭਾਵੇਂ ਧਾਗੇ ਆਦਿ ਦਾ ਜਨੇਊ ਨਹੀਂ ਧਾਰਨ ਕਰ ਸਕਦੇ ਸਨ, ਪਰ ਉਨ੍ਹਾਂ ਨੇ (ਘੜੀਆਂ ਸਾਖੀਆਂ ਅਨੁਸਾਰ) ਆਪਣੀ ਚਮੜੀ ਹੇਠਾਂ ਸੋਨੇ ਦਾ ਜਨੇਊ ਪਹਿਨਿਆ ਹੋਇਆ ਸੀ।

(4) ਇਕ ਪਾਸੇ ਤਾਂ ਸ਼ੂਦਰਾਂ ਨੂੰ ਨਾ ਧਰਮ-ਮੰਦਰ ਵਿਚ ਜਾਣ ਦਾ ਅਧਿਕਾਰ ਸੀ ਤੇ ਨਾ ਹੀ ਧਰਮ-ਪੁਸਤਕਾਂ ਦਾ ਪਾਠ ਕਰਨ ਦਾ ਅਧਿਕਾਰ ਸੀ। ਸਗੋਂ, ਜੇ ਕੋਈ ਸ਼ੂਦਰ ਵੇਦ-ਮੰਤਰ ਸੁਣ ਲੈਂਦਾ ਸੀ ਤਾਂ ਇਸ 'ਪਾਪ' ਬਦਲੇ ਉਸ ਦੇ ਕੰਨਾਂ ਵਿਚ ਸਿੱਕਾ ਢਾਲ

ਕੇ ਪਾ ਦਿੱਤਾ ਜਾਂਦਾ ਸੀ। ਭਗਤ ਰਵਿਦਾਸ ਜੀ ਬ੍ਰਾਹਮਣਾਂ ਤੇ ਉਨ੍ਹਾਂ ਦੇ ਪਿੱਛ- ਲੱਗਾਂ ਦੀ ਇਹੋ ਜਿਹੀ ਸੋਚਣੀ ਦੇ ਸਖ਼ਤ ਖਿਲਾਫ਼ ਸਨ। ਭਗਤ ਜੀ ਪ੍ਰਭੂ-ਪਿਆਰ, ਪ੍ਰਭੂ ਦੇ ਗੁਣ-ਗਾਣ ਤੇ ਨਿਰਮਲ-ਆਚਾਰ ਨੂੰ ਹੀ ਜੀਵਨ ਦਾ ਆਧਾਰ ਸਮਝਦੇ ਸਨ। ਜਨੇਊ ਪਾਉਣ, ਮੰਦਰ ਜਾਣ, ਵਿਸ਼ੇਸ਼ ਸਮੱਗਰੀ ਨਾਲ ਪੂਜਾ ਜਾਂ ਆਰਤੀ ਆਦਿ ਕਰਨ, ਧਾਰਮਿਕ ਭੇਖ ਧਾਰਨ ਕਰਨ ਅਤੇ ਬ੍ਰਾਹਮਣ ਨੂੰ ਮਾਣ-ਵਡਿਆਈ ਦੇਣ ਦੇ ਵਿਰੁੱਧ ਸਨ। ਪਰ ਸਾਖੀਕਾਰ ਨੇ ਉਨ੍ਹਾਂ ਨੂੰ ਆਪਣੇ 'ਇਸ਼ਟ ਦੇਵ' ਲਈ ਸ਼ਾਨਦਾਰ ਮਹਿਲ ਉਸਾਰਨ ਵਾਲਾ ਆਖ ਦਿੱਤਾ ਹੈ। ਭਗਤ ਰਵਿਦਾਸ ਜੀ ਦਾ ਇਸ਼ਟ ਪੱਥਰ ਜਾਂ ਕਿਸੇ ਧਾਤੂ ਦੀ ਬਣੀ ਮੂਰਤੀ ਨਹੀਂ ਸੀ ਜਿਸ ਲਈ ਕਿਸੇ ਮੰਦਰ ਦੀ ਲੋੜ ਹੋਵੇ; ਉਨ੍ਹਾਂ ਦਾ ਇਸ਼ਟ ਤਾਂ ਨਿਰਾਕਾਰ, ਹਰੇਕ ਹਿਰਦੇ ਵਿਚ ਨਿਵਾਸ ਕਰਨ ਵਾਲਾ, ਸਰਬ-ਵਿਆਪਕ ਪਰਮਾਤਮਾ ਸੀ।

(5) ਭਾਰਤ ਵਿਚ ਉਸ ਸਮੇਂ ਇਹ ਵਿਚਾਰ ਪ੍ਰਚੱਲਤ ਸਨ ਕਿ ਜਿਹੜਾ ਪਾਠ-ਪੂਜਾ ਕਰੇ ਉਸ ਦਾ ਮਨ ਕਿਸੇ ਕਿਰਤ-ਕਾਰ ਵਿਚ ਨਹੀਂ ਲੱਗ ਸਕਦਾ, ਸਗੋਂ ਉਹ ਤਾਂ 'ਭਗਤੀ' ਕਰਨ ਲਈ ਕਿਸੇ ਤੀਰਥ-ਸਥਾਨ ਜਾਂ ਕਿਸੇ ਪਹਾੜ ਦੀ ਕੁੰਦਰਾ ਵਿਚ ਜਾ ਡੇਰਾ ਲਾਉਂਦਾ ਸੀ। ਭਗਤ ਜੀ ਤਾਂ ਗ੍ਰਿਹਸਤੀ ਸਨ, ਉਨ੍ਹਾਂ ਦਾ ਪਰਿਵਾਰ ਸੀ ਤੇ ਕਿਰਤ-ਕਾਰ ਵੀ ਕਰਦੇ ਸਨ, ਪਰ ਬ੍ਰਾਹਮਣੀ ਵਿਚਾਰਧਾਰਾ ਵਾਲੇ ਸਾਖੀਕਾਰ ਅਨੁਸਾਰ ਭਗਤੀ ਵਿਚ ਚਿੱਤ ਜੁੜਿਆ ਹੋਣ ਕਾਰਨ, ਭਗਤ ਜੀ ਕਿਰਤ-ਕਾਰ ਵਲੋਂ ਮੂੰਹ ਮੋੜੀ ਰੱਖਦੇ ਸਨ ਅਤੇ ਇਸ ਤਰ੍ਹਾਂ ਗਰੀਬੀ ਦਾ ਸ਼ਿਕਾਰ ਹੋ ਗਏ। 'ਕਿਰਤ ਨਾ ਕਰਨ' ਵਾਲਾ ਫ਼ਾਰਮੂਲਾ ਬ੍ਰਾਹਮਣਾਂ ਅਤੇ ਸਾਧ-ਸੰਤਾਂ ਨੂੰ ਬੜਾ ਫਿੱਟ ਬਹਿੰਦਾ ਸੀ ਕਿਉਂਕਿ ਸੰਸਾਰੀ ਲੋਕਾਂ ਦਾ ਇਹ 'ਫ਼ਰਜ਼' ਬਣਦਾ ਸੀ ਕਿ ਉਹ ਪੁਜਾਰੀਆਂ ਅਤੇ ਸਾਧ-ਸੰਤਾਂ ਦੇ ਰੋਟੀ, ਕੱਪੜੇ ਅਤੇ ਮਕਾਨ ਦੀ ਲੋੜ ਪੂਰੀ ਕਰਨ। ਅੱਜ ਤਾਂ ਇਹ ਵਰਤਾਰਾ ਸਿੱਖ-ਸਮਾਜ ਵਿਚ ਵੀ ਪੂਰੇ ਜ਼ੋਰ-ਸ਼ੋਰ ਨਾਲ ਜਾਰੀ ਹੈ-ਕਿਰਤੀ ਆਤਮ-ਹੱਤਿਆਵਾਂ ਕਰ ਰਹੇ ਹਨ ਤੇ ਵਿਹਲੜ ਸਾਧ-ਸੰਤ ਨਵੀਨਤਮ ਸੁਖ-ਸਹੂਲਤਾਂ ਦਾ ਅਨੰਦ ਮਾਣ ਰਹੇ ਹਨ।

ਭਗਤ ਰਵਿਦਾਸ ਜੀ ਦੇ ਪ੍ਰਚਾਰ ਵਿਰੁੱਧ ਬ੍ਰਾਹਮਣਾਂ ਤੇ ਉਨ੍ਹਾਂ ਦੇ ਪਿੱਛ-ਲੱਗਾਂ ਨੇ ਵਾਰ-ਵਾਰ ਸਾਜ਼ਿਸ਼ਾਂ ਰਚੀਆਂ, ਪਰ ਭਗਤ ਜੀ ਇਕ ਪ੍ਰਭੂ ਦੇ ਓਟ-ਆਸਰੇ ਨਾਲ, ਅਡੋਲ ਤੇ ਅਡਿੱਗ ਰਹਿ ਕੇ ਉਨ੍ਹਾਂ ਵਿਚਾਰਾਂ ਦਾ ਪ੍ਰਚਾਰ ਕਰਦੇ ਰਹੇ ਜਿਹੜੇ ਉਨ੍ਹਾਂ ਦੀ ਬਾਣੀ ਤੋਂ ਪ੍ਰਗਟ ਹੁੰਦੇ ਹਨ। ਇਹ ਉਨ੍ਹਾਂ ਦੇ ਉੱਚੇ-ਸੁੱਚੇ ਜੀਵਨ ਦਾ ਅਸਰ ਹੀ ਸੀ ਕਿ ਸਾਧਾਰਨ ਮਨੁੱਖਾਂ ਤੋਂ ਲੈ ਕੇ ਆਪਣੇ ਆਪ ਨੂੰ ਰਾਜੇ ਅਖਵਾਉਣ ਵਾਲੇ ਬੰਦੇ ਉਨ੍ਹਾਂ ਦੇ ਸ਼ਰਧਾਲੂ-ਸੇਵਕ ਬਣ ਗਏ। ਉਨ੍ਹਾਂ ਦੇ ਸੇਵਕਾਂ ਵਿਚ ਗਾਂਗਰੌਨ ਗੜ੍ਹ ਦਾ ਰਾਜਾ 'ਪੀਪਾ', ਕਾਂਸ਼ੀ ਦਾ ਰਾਜਾ ਵੀਰ ਸਿੰਘ ਦੇਵ ਬਘੇਲਾ, ਚਿਤੌੜ ਦੀ ਰਾਣੀ ਝਾਲੀ, ਰਤਨ ਕੁੰਵਰੀ ਖਤਰਾਣੀ, ਮੀਰਾਂ ਬਾਈ ਆਦਿ ਦਾ ਨਾਮ ਲਿਆ ਜਾਂਦਾ ਹੈ। ਮੀਰਾਂ ਬਾਈ ਜਿਹੜੀ ਕਿ ਪਹਿਲਾਂ ਕ੍ਰਿਸ਼ਨ-ਭਗਤੀ ਵਿਚ ਲੀਨ ਰਹਿੰਦੀ ਸੀ, ਭਗਤ ਜੀ ਦੇ ਸੰਪਰਕ ਵਿਚ ਆ ਕੇ ਨਿਰਾਕਾਰ-ਪ੍ਰਭੂ ਦੀ ਭਗਤੀ ਕਰਨ ਲੱਗ ਪਈ।

ਭਗਤ ਜੀ ਦੀ ਬਾਣੀ ਗੁਰਮਤਿ ਨਾਲ ਮੇਲ ਖਾਂਦੀ ਹੋਣ ਕਰਕੇ ਗੁਰੂ ਨਾਨਕ ਦੇਵ ਜੀ ਨੇ ਆਪਣੀ ਪੋਥੀ ਵਿਚ ਨੋਟ ਕਰ ਲਈ ਸੀ ਤੇ ਮਗਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਕੀਤੀ ਗਈ।

ਭਗਤ ਰਵਿਦਾਸ ਜੀ, ਭਗਤ ਕਬੀਰ ਜੀ ਅਤੇ ਨਿਰਗੁਣ ਭਗਤੀ-ਧਾਰਾ ਦੇ ਕੁਝ ਹੋਰ ਭਗਤਾਂ ਦੇ ਯਤਨਾਂ ਸਦਕਾ ਲੋਕ ਬ੍ਰਾਹਮਣੀ ਵਿਚਾਰਾਂ ਤੇ ਬਿਪਰਨੀ-ਰੀਤਾਂ ਨੂੰ ਤਿਆਗਣ ਲੱਗ ਪਏ। ਭਗਤ ਜੀ ਦੇ ਜੀਵਨ-ਕਾਲ ਵਿਚ ਹੀ ਉਹ ਪੂਰੇ ਭਾਰਤ ਵਿਚ ਪ੍ਰਸਿੱਧ ਹੋ ਗਏ। ਉਹ ਬੰਗਾਲ ਵਿਚ ਰੂਈਦਾਸ, ਮਹਾਂਰਾਸ਼ਟਰ ਵਿਚ ਰੋਹੀਦਾਸ ਜਾਂ ਰੋਹਿਤਾਸ਼ਵ, ਉੱਤਰ ਪ੍ਰਦੇਸ਼, ਰਾਜਸਥਾਨ ਤੇ ਪੰਜਾਬ ਵਿਚ ਰਵਿਦਾਸ ਅਤੇ ਕੁਝ ਥਾਵਾਂ ਤੇ ਰੈਦਾਸ ਤੇ ਰਾਮਦਾਸ ਕਰਕੇ ਜਾਣੇ ਜਾਣ ਲੱਗੇ। ਉਂਝ ਰਵਿਵਾਰ (ਐਤਵਾਰ) ਨੂੰ ਪੈਦਾ ਹੋਣ ਕਰਕੇ ਮਾਤਾ-ਪਿਤਾ ਨੇ ਉਨ੍ਹਾਂ ਦਾ ਨਾਮ 'ਰਵਿਦਾਸ' ਹੀ ਰੱਖਿਆ ਸੀ। ਏਹੀ ਨਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਦੀ ਬਾਣੀ ਵਿਚ ਅੰਕਿਤ ਹੈ।

ਆਪਣੇ ਜੀਵਨ ਦੇ ਅਖ਼ੀਰਲੇ ਦਿਨਾਂ ਵਿਚ ਆਪ ਮੀਰਾਂ ਬਾਈ ਦੇ ਸੱਦੇ ਤੇ ਆਪਣੀ ਪਤਨੀ ਸਮੇਤ ਚਿਤੌੜ ਚਲੇ ਗਏ। ਉਥੇ ਸਤਿਸੰਗ ਹੋਣ ਲੱਗਾ—ਭਜਨ, ਕੀਰਤਨ ਦੇ ਨਾਲ ਆਪ ਪ੍ਰਵਚਨ ਕਰਦੇ। ਇਹ ਗੱਲ ਬ੍ਰਾਹਮਣਾਂ ਨੂੰ ਸਵੀਕਾਰ ਨਹੀਂ ਸੀ, ਉਨ੍ਹਾਂ ਨੇ ਭਗਤ ਜੀ ਦਾ ਤਿੱਖਾ ਵਿਰੋਧ ਕੀਤਾ। ਇਸ ਤਰ੍ਹਾਂ ਸੱਚ-ਧਰਮ, ਧਰਮ ਦਾ ਪ੍ਰਕਾਸ਼ ਅਤੇ ਬ੍ਰਾਹਮਣਾਂ ਦੇ ਵਿਰੋਧ ਦਾ ਮੁਕਾਬਲਾ ਕਰਦਿਆਂ ਹੋਇਆਂ ਆਪ ਇਕ ਦਿਨ ਪ੍ਰਭੂ ਚਰਨਾਂ ਵਿਚ ਜਾ ਬਿਰਾਜੇ। ਉਸੇ ਦਿਨ ਆਪ ਦੀ ਪਤਨੀ ਦਾ ਵੀ ਦੇਹਾਂਤ ਹੋ ਗਿਆ। ਆਪ ਦੇ ਦੇਹਾਂਤ ਦੇ ਸਮੇਂ ਜਾਂ ਕੁੱਲ ਉਮਰ ਬਾਰੇ ਵਿਦਵਾਨ ਇਕ-ਮਤ ਨਹੀਂ ਹਨ। ਪ੍ਰਿਥਵੀ ਸਿੰਘ ਆਜ਼ਾਦ ਅਤੇ ਭਾਈ ਬਰਕਤ ਸਿੰਘ ਅਨੁਸਾਰ ਆਪ ਦਾ ਦੇਹਾਂਤ 1527 (ਸੰਮਤ 1584) ਨੂੰ ਅਤੇ ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ ਸੰਨ 1518 (ਸੰਮਤ 1575) ਵਿਚ ਹੋਇਆ। ਵੱਖ-ਵੱਖ ਲੇਖਕਾਂ ਨੇ ਆਪ ਦੀ ਕੁੱਲ ਆਯੂ 104 ਸਾਲ, 120 ਸਾਲ, 151 ਸਾਲ ਆਦਿ ਲਿਖੀ ਹੈ।

ਮੀਰਾਂ ਬਾਈ ਨੇ ਆਪ ਜੀ ਦੇ ਚਰਨ-ਚਿੰਨ੍ਹ ਉਕਰਵਾ ਲਏ ਸਨ। ਆਪ ਦੇ ਦੇਹਾਂਤ ਮਗਰੋਂ ਉਨ੍ਹਾਂ ਉਤੇ ਇਕ ਛਤਰੀ ਵੀ ਬਣਵਾ ਦਿੱਤੀ। ਇਹ ਯਾਦਗਾਰ ਅਜੇ ਤੱਕ ਕਾਇਮ ਹੈ।

ਕੁਝ ਲੇਖਕਾਂ ਅਨੁਸਾਰ ਆਪ ਦਾ ਦੇਹਾਂਤ ਕਾਂਸ਼ੀ ਵਿਚ ਹੀ ਹੋਇਆ ਸੀ।

ਭਗਤ ਜੀ ਦੀ ਜੀਵਨ-ਗਾਥਾ ਨੂੰ ਅਸੀਂ ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ ਦੇ ਇਨ੍ਹਾਂ ਸ਼ਬਦਾਂ ਦੁਆਰਾ ਸਮਾਪਤ ਕਰਦੇ ਹਾਂ :

"...ਰਵਿਦਾਸ ਜੀ ਨੂੰ 14ਵੀਂ ਸਦੀ ਦੇ ਉਨ੍ਹਾਂ ਸੰਤ ਕਵੀਆਂ ਵਿਚ ਇਕ ਅਹਿਮ ਸਥਾਨ ਪ੍ਰਾਪਤ ਹੈ, ਜਿਨ੍ਹਾਂ ਨੇ ਸਹਿਜ ਅਤੇ ਸਰਲ ਭਾਸ਼ਾ ਵਿਚ ਆਪਣੀ ਬਾਣੀ ਅਤੇ ਸ਼ਬਦਾਂ ਦੁਆਰਾ ਭਗਤੀ ਰਸ ਦੀ 'ਪਾਵਨ ਗੰਗਾ' ਵਹਾਈ, ਮਾਨਵ-ਮਾਤਰ ਦੇ ਕਲਿਆਣ ਲਈ ਬਰਾਬਰਤਾ ਦਾ ਸੰਦੇਸ਼ ਦਿੱਤਾ, ਤਤਕਾਲੀਨ ਭਾਰਤ ਦੇ ਕ੍ਰੋੜਾਂ ਅਸ਼ਾਂਤ ਲੋਕਾਂ ਨੂੰ ਸੁਖ ਅਤੇ ਸ਼ਾਂਤ ਕੀਤਾ ਅਤੇ ਅੰਧ-ਵਿਸ਼ਵਾਸਾਂ ਤੇ ਅਸਮਾਨਤਾ ਨਾਲ ਪੀੜਤ ਜਨ-ਮਾਨਵ ਨੂੰ ਸਹਾਰਾ ਦਿੱਤਾ ਸੀ।"

## ਭਗਤ ਰਵਿਦਾਸ ਜੀ ਦੀ ਬਾਣੀ

ਭਗਤ ਰਵਿਦਾਸ ਜੀ ਰਚਿਤ 40 ਸ਼ਬਦ, 16 ਰਾਗਾਂ ਵਿਚ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ। ਲਗਭਗ ਇੰਨੀ ਕੁ ਬਾਣੀ ਉਨ੍ਹਾਂ ਦੇ ਨਾਮ ਤੇ ਲਿਖੀ

ਗੁਰੂ ਗ੍ਰੰਥ ਸਾਹਿਬ ਜੀ ਤੋਂ ਬਾਹਰ ਮਿਲ ਜਾਂਦੀ ਹੈ ਪਰ ਉਸ ਨੂੰ ਪ੍ਰਮਾਣਿਕ ਮੰਨਣਾ ਔਖਾ ਹੈ। ਉਨ੍ਹਾਂ ਦੀ ਬਾਣੀ ਬਾਰੇ ਕੁਝ ਕੁ ਵਿਦਵਾਨਾਂ ਦੇ ਵਿਚਾਰ ਹੇਠਾਂ ਦਿੱਤੇ ਜਾ ਰਹੇ ਹਨ।

ਗਿਆਨੀ ਪ੍ਰਤਾਪ ਸਿੰਘ : ਇਨ੍ਹਾਂ ਦੀ ਬੋਲੀ ਹਿੰਦੀ ਹੈ, ਜੋ ਕਾਂਸ਼ੀ ਦੇ ਇਲਾਕੇ ਵਿਚ ਬੋਲੀ ਜਾਂਦੀ ਹੈ। ਇਹ ਡਾਢੀ ਮਿੱਠੀ, ਸੌਖੀ ਤੇ ਭਾਵ-ਪੂਰਤ ਹੈ। ਆਪ ਇਕੀਸ਼ਵਰਵਾਦੀ ਭਗਤ ਸਨ। ਭਗਤੀ ਕਰ ਕੇ ਨੀਵੀਂ ਜਾਤ ਦਾ ਕੋਈ ਵੀ ਮਨੁੱਖ ਉੱਚਾ ਹੋ ਸਕਦਾ ਹੈ, ਇਹ ਰਵਿਦਾਸ ਜੀ ਦਾ ਨਿਸ਼ਚਾ ਸੀ। (ਭਗਤ ਦਰਸ਼ਨ, ਪੰਨਾ 94)

ਸ: ਸੰਤੋਖ ਸਿੰਘ : ਰਵਿਦਾਸ ਜੀ ਦੀ ਬਾਣੀ, ਭਾਸ਼ਾ, ਸ਼ੈਲੀ ਅਤੇ ਪਿੰਗਲ ਉੱਚ ਕੋਟੀ ਦੀ ਹੈ। ਆਪ ਦੀ ਭਾਸ਼ਾ ਸਰਲ ਤੇ ਸ਼ੈਲੀ ਪ੍ਰਭਾਵਸ਼ਾਲੀ ਹੈ। ਉਹ ਥੋੜ੍ਹੇ ਸ਼ਬਦਾਂ ਵਿਚ ਬਹੁਤ ਸਾਰੀ ਗੱਲ ਕਹਿ ਜਾਂਦੇ ਹਨ। ਆਪ ਦੀ ਬਾਣੀ ਵਿਚ ਸਾਦਗੀ ਅਤੇ ਰਵਾਨਗੀ ਹੈ। ਅਲੰਕਾਰ ਆਪ ਦੀ ਬਾਣੀ ਰੂਪੀ ਫੁਲਵਾੜੀ ਵਿਚ ਥਾਂ-ਥਾਂ ਸੁਸ਼ੋਭਿਤ ਹਨ। ਬੋਲੀ ਦੇ ਲਿਹਾਜ਼ ਨਾਲ ਆਪ ਨੇ ਅਰਬੀ, ਫਾਰਸੀ ਤੇ ਉਰਦੂ ਦੇ ਲਫਜ਼ਾਂ ਦੀ ਵਰਤੋਂ ਸੰਸਕ੍ਰਿਤ, ਹਿੰਦੀ, ਬ੍ਰਿਜ ਭਾਸ਼ਾ ਤੇ ਅਵਧੀ ਵਾਂਗ ਆਸਾਨੀ ਨਾਲ ਕੀਤੀ ਹੈ। (ਗੁਰਮਤਿ ਪ੍ਰਕਾਸ਼/ ਮਈ 1993, ਪੰਨਾ 87)

ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ : ਆਪ ਜੀ ਦੀ ਬਾਣੀ ਵਿਚ ਕਟੂਤਾ ਨਹੀਂ, ਬਲਕਿ ਮਧੁਰਤਾ ਅਤੇ ਨਿਮਰਤਾ ਹੈ। ਉਨ੍ਹਾਂ ਨੇ ਨਾ ਤਾਂ ਕਿਸੇ ਉੱਪਰ ਸਖ਼ਤ ਟਿੱਪਣੀ ਕੀਤੀ ਅਤੇ ਨਾ ਹੀ ਵਿਅੰਗ। ਉਹ ਕਬੀਰ ਜੀ ਦੇ ਸਮਕਾਲੀ ਤਾਂ ਸਨ, ਪਰੰਤੂ ਉਨ੍ਹਾਂ ਨੇ ਕਬੀਰ ਜੀ ਵਾਲੀ ਭਾਸ਼ਾ ਦਾ ਪ੍ਰਯੋਗ ਨਹੀਂ ਕੀਤਾ। (ਗੁਰੂ ਰਵਿਦਾਸ, ਪੰਨਾ ਅ)

ਪ੍ਰਿੰ: ਕੁਲਦੀਪ ਸਿੰਘ ਹਉਰਾ : ਆਪ ਜੀ ਦੀ ਬਾਣੀ ਨੇ ਦਲਿਤ-ਜਾਤੀ ਦੇ ਮਨ ਵਿਚ ਇਕ ਚੇਤਨਾ ਪੈਦਾ ਕੀਤੀ, ਜਾਗ੍ਰਤੀ ਲਈ ਚਿਣਗ ਸੁੱਟੀ ਅਤੇ ਪਛੜੇ ਤੇ ਲਿਤਾੜੇ ਹੋਏ ਲੋਕਾਂ ਨੂੰ ਜਥੇਬੰਦ ਕਰਨ ਲਈ ਉਪਰਾਲੇ ਛੋਹੇ। ਜਿਥੇ ਆਪ ਨੇ ਲੋਕਾਂ ਅੰਦਰ ਪ੍ਰਭੂ-ਭਗਤੀ ਦੀ ਲਗਨ ਪੈਦਾ ਕੀਤੀ, ਉਥੇ ਮਨੁੱਖੀ-ਸਮਾਨਤਾ ਵਾਲੀ ਸੁਰ ਵੀ ਉੱਚੀ ਕੀਤੀ। (ਸਿੱਖ ਫੁਲਵਾੜੀ, ਫਰਵਰੀ 1997, ਪੰਨਾ 13)

ਡਾ: ਗੁਰਸ਼ਰਨਜੀਤ ਸਿੰਘ : ਇਹ ਗੱਲ ਠੀਕ ਹੈ ਕਿ ਭਗਤ ਰਵਿਦਾਸ ਜੀ ਮੁੱਖ ਰੂਪ ਵਿਚ ਅਧਿਆਤਮਕ ਪੁਰਸ਼ ਸਨ। ਫਿਰ ਵੀ, ਉਨ੍ਹਾਂ ਦੀ ਸਮੁੱਚੀ ਬਾਣੀ ਦਾ ਅਧਿਐਨ ਕੀਤਿਆਂ ਇਹ ਤੱਥ ਸਾਹਮਣੇ ਆਉਂਦਾ ਹੈ ਕਿ ਸਮਾਜਕ ਮੁਕਤੀ ਉਨ੍ਹਾਂ ਦਾ ਇਕ ਮੁੱਖ ਨਿਸ਼ਾਨਾ ਸੀ। ਇਸੇ ਕਾਰਨ ਭਗਤ ਰਵਿਦਾਸ ਜੀ ਲਤਾੜੇ ਅਤੇ ਦੀਨ-ਦੁਖੀ ਲੋਕਾਂ ਦਾ ਮਸੀਹਾ ਬਣ ਗਏ। ਆਪ ਜੀ ਦੀ ਬਾਣੀ ਵਿਚੋਂ ਕ੍ਰਾਂਤੀ ਅਤੇ ਸੰਘਰਸ਼ ਦੀ ਪ੍ਰੇਰਨਾ ਮਿਲਦੀ ਹੈ। ਇਸੇ ਲਈ ਆਪ ਜੀ ਦੀ ਬਾਣੀ ਨੂੰ ਸਿੱਖ ਗੁਰੂ ਸਾਹਿਬਾਨ ਨੇ ਸਤਿਕਾਰ ਦਿੱਤਾ ਹੈ। (ਸਿੱਖ ਫੁਲਵਾੜੀ, ਫਰਵਰੀ 2003, ਪੰਨਾ 15)

## *ਭਗਤ ਰਵਿਦਾਸ ਜੀ ਦੀ ਵਿਚਾਰਧਾਰਾ*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤ ਰਵਿਦਾਸ ਜੀ ਦੀ ਬਾਣੀ ਤੋਂ ਪਤਾ ਲਗਦਾ ਹੈ ਕਿ ਭਗਤ ਜੀ ਅਕਾਲ ਪੁਰਖ ਨਾਲ ਪੂਰੀ ਤਰ੍ਹਾਂ ਜੁੜ ਚੁੱਕੇ ਮਹਾਂਪੁਰਖ ਸਨ। ਸੋ ਅਕਾਲ ਪੁਰਖ ਦੀ ਹੋਂਦ ਦੀ ਵਿਆਖਿਆ, ਉਸਦੀ ਭਗਤੀ ਅਥਵਾ ਨਾਮ-ਸਿਮਰਨ, ਪ੍ਰਭੂ-ਪ੍ਰੀਤ, ਨਾਮ-ਸਿਮਰਨ ਦੀਆਂ ਬਰਕਤਾਂ, ਪਰਮ ਪਦ ਦੀ ਵਿਆਖਿਆ ਉਨ੍ਹਾਂ ਦੀ ਬਾਣੀ ਦਾ ਮੁੱਖ

ਵਿਆ ਹੈ। ਪ੍ਰਭੂ-ਪ੍ਰੀਤ ਨੂੰ ਆਪ ਜੀ ਨੇ ਸਰਬੋਤਮ ਕਰਮ ਦੱਸਿਆ ਹੈ, ਜੋ ਨਾਮ-ਸਿਮਰਨ ਤੇ ਪ੍ਰਭੂ-ਪਿਆਰਿਆਂ ਦੀ ਸੰਗਤ ਦੁਆਰਾ ਕਾਇਮ ਰਹਿੰਦੀ ਹੈ। ਇਹ ਵਿਕਾਰਾਂ, ਸੰਸਾਰ ਦੇ ਪਦਾਰਥਾਂ ਦੇ ਮੋਹ, ਮਾਇਆ ਦੀ ਤ੍ਰਿਸ਼ਨਾ, ਹੀਨ-ਭਾਵਨਾ, ਦੁਬਿਧਾ, ਦੁੱਖ-ਸੁਖ ਤੇ ਹਰਖ-ਸੋਗ ਦੇ ਪ੍ਰਭਾਵ ਨੂੰ ਖ਼ਤਮ ਕਰਦੀ ਹੈ ਤੇ ਮਨੁੱਖ ਨੂੰ ਚੜ੍ਹਦੀ ਕਲਾ ਵਿਚ ਰੱਖਦੀ ਹੈ; ਮਨੁੱਖ ਨੂੰ ਨਿਰਭਉ ਤੇ ਨਿਰਵੈਰ ਬਣਾਉਂਦੀ ਹੈ ਤੇ ਜੀਵਨ-ਮੁਕਤ ਅਵਸਥਾ 'ਤੇ ਪਹੁੰਚਾਉਂਦੀ ਹੈ। ਭਗਤ ਜੀ ਨੇ ਬ੍ਰਾਹਮਣਾਂ ਦੁਆਰਾ ਪ੍ਰਚਾਰੀ ਜਾਂਦੀ ਠਾਕੁਰਾਂ ਆਦਿ ਦੀ ਪੂਜਾ ਤੇ ਹੋਰ ਪੂਜਾ ਵਿਧੀਆਂ ਨੂੰ ਨਿਰਾਰਥਕ ਦੱਸਿਆ। ਆਪ ਜੀ ਅਨੁਸਾਰ ਅਸਲ ਪੂਜਾ ਤਾਂ ਪ੍ਰਭੂ ਨੂੰ ਤਨ ਤੇ ਮਨ ਅਰਪਣ ਕਰਨਾ ਹੈ; ਆਪਾ-ਭਾਵ/ਹਉਮੈ ਤਿਆਗ ਕੇ ਪੂਰੀ ਤਰ੍ਹਾਂ ਸਮਰਪਣ ਕਰਨਾ ਹੈ। ਜਿਥੇ ਆਪ ਨੇ ਪ੍ਰਭੂ ਨਾਲ ਸਾਂਝ ਪਾਉਣ ਤੋਂ ਮਗਰਲੀ ਅਵਸਥਾ (ਪਰਮ-ਪਦ) ਦੀ ਵਿਆਖਿਆ ਕੀਤੀ ਹੈ; ਉਥੇ ਖੁਸ਼ੀ ਤੇ ਖੁਸ਼ਹਾਲ ਸਮਾਜ ਦਾ ਨਕਸ਼ਾ ਵੀ ਖਿੱਚਿਆ ਹੈ। ਦੈਵੀ ਅਤੇ ਨੈਤਿਕ ਗੁਣਾਂ ਨੂੰ ਧਾਰਨ ਕਰਨ ਦੀ ਪ੍ਰੇਰਨਾ ਵੀ ਆਪ ਦੀ ਬਾਣੀ ਤੋਂ ਮਿਲਦੀ ਹੈ।

ਭਗਤ ਰਵਿਦਾਸ ਜੀ ਦੀ ਬਾਣੀ ਵਿਚ ਆਏ ਮੁੱਖ-ਸਿਧਾਂਤ ਇਸ ਪ੍ਰਕਾਰ ਹਨ :

### *1. ਮਨੁੱਖਾ ਜੀਵਨ ਦਾ ਮਨੋਰਥ :*

ਭਗਤ ਜੀ ਅਨੁਸਾਰ ਮਨੁੱਖਾ ਜੀਵਨ ਦਾ ਮਨੋਰਥ ਇਕ ਨਿਰਾਕਾਰ ਪਰਮਾਤਮਾ ਦੀ ਸਿਫ਼ਤ-ਸਾਲਾਹ ਕਰਨਾ ਹੈ, ਨਾਮ-ਸਿਮਰਨ ਅਥਵਾ ਪ੍ਰਭੂ ਨਾਲ ਪ੍ਰੀਤ ਕਰਨਾ ਹੈ। ਮਨੁੱਖਾ ਜੀਵਨ ਦੁਰਲਭ ਹੈ; ਇਸਨੂੰ ਧਨ-ਸੰਪਤੀ ਇਕੱਤਰ ਕਰਨ ਵਿਚ ਤੇ ਮਹਿਲ-ਮਾੜੀਆਂ ਬਣਾਉਣ ਵਿਚ ਲਾ ਕੇ ਵਿਅਰਥ ਗੁਆ ਨਹੀਂ ਦੇਣਾ ਚਾਹੀਦਾ :

**ਕਰਿ ਬੰਦਿਗੀ ਛਾਡਿ ਮੈ ਮੇਰਾ॥ ਹਿਰਦੈ ਨਾਮੁ ਸਮ੍ਹਾਰਿ ਸਵੇਰਾ॥**

*(ਸੂਹੀ, ਪੰਨਾ ੭੯੪)*

**ਤ੍ਰਿਗਦ ਜੋਨਿ ਅਚੇਤ, ਸੰਭਵ ਪੁੰਨ ਪਾਪ ਅਸੋਚ॥**
**ਮਾਨੁਖਾ ਅਵਤਾਰ ਦੁਲਭ, ਤਿਹੀ ਸੰਗਤਿ ਪੋਚ॥ ੨॥** *(ਆਸਾ, ਪੰਨਾ ੪੮੬)*

[ਅਰਥ : ਪਸ਼ੂ ਆਦਿਕ ਟੇਢੀਆਂ ਜੂਨਾਂ ਦੇ ਜੀਵ ਵਿਚਾਰ-ਹੀਨ ਹਨ, ਉਨ੍ਹਾਂ ਦਾ ਪਾਪ-ਪੁੰਨ ਵਲੋਂ ਬੇ-ਪਰਵਾਹ ਰਹਿਣਾ ਕੁਦਰਤੀ ਹੈ, ਪਰ ਮਨੁੱਖ ਨੂੰ ਇਹ ਜਨਮ ਮੁਸ਼ਕਿਲ ਨਾਲ ਮਿਲਿਆ ਹੈ, ਇਸ ਦੀ ਸੰਗਤ ਵੀ ਨੀਚ ਵਿਕਾਰਾਂ ਨਾਲ ਹੀ ਹੈ ਭਾਵ ਇਸ ਨੂੰ ਤਾਂ ਜੀਵਨ ਸਫ਼ਲ ਕਰਨ ਬਾਰੇ ਸੋਚਣਾ ਚਾਹੀਦਾ ਸੀ।]

**ਦੁਲਭ ਜਨਮੁ ਪੁੰਨ ਫਲ ਪਾਇਓ**
**ਬਿਰਥਾ ਜਾਤ ਅਬਿਬੇਕੈ॥**
**ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ**
**ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ॥ ੧॥** *(ਸੋਰਠਿ, ਪੰਨਾ ੬੫੮)*

### *2. ਪ੍ਰਭੂ ਸਰਬ-ਵਿਆਪਕ ਹੈ :*

ਪ੍ਰਭੂ ਅਨੇਕਾਂ ਰੂਪ ਬਣਾ ਕੇ ਸਭ ਵਿਚ ਆਪ ਹੀ ਮੌਜੂਦ ਹੈ, ਸਭ ਦਿਲਾਂ (ਹਿਰਦਿਆਂ)

ਵਿਚ ਆਪ ਹੀ ਬੈਠਾ ਸੰਸਾਰ ਦੇ ਰੰਗ ਮਾਣ ਰਿਹਾ ਹੈ। ਉਹ ਦੂਰ ਨਹੀਂ, ਸਾਡੇ ਹੱਥ ਤੋਂ ਵੀ ਨੇੜੇ ਹੈ। ਜੋ ਕੁਝ ਵੀ ਸੰਸਾਰ ਵਿਚ ਹੋ ਰਿਹਾ ਹੈ, ਉਸਦੀ ਰਜ਼ਾ ਵਿਚ ਹੀ ਹੋ ਰਿਹਾ ਹੈ :

**ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੁੋਗਵੈ ਸੋਈ॥**
**ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥ ੪॥ ੧॥**

*(ਪੰਨਾ ੬੫੮)*

## *3. ਪਰਮਾਤਮਾ ਤੇ ਜੀਵ :*

ਸਭ ਵਿਚ ਪਰਮਾਤਮਾ ਮੌਜੂਦ ਹੋਣ ਕਰਕੇ, ਪਰਮਾਤਮਾ ਤੇ ਜੀਵਾਂ ਵਿਚ ਕੋਈ ਭਿੰਨ ਭੇਦ ਨਹੀਂ ਹੈ। ਜੀਵ ਤੇ ਪਰਮਾਤਮਾ ਦਾ ਰਿਸ਼ਤਾ ਉਸ ਤਰ੍ਹਾਂ ਦਾ ਹੀ ਹੈ, ਜਿਵੇਂ ਸੋਨੇ ਤੇ ਸੋਨੇ ਤੋਂ ਬਣੇ ਕੜੇ ਦਾ ਅਤੇ ਪਾਣੀ (ਸਮੁੰਦਰ) ਅਤੇ ਪਾਣੀ ਦੀਆਂ ਲਹਿਰਾਂ ਦਾ :

**ਤੋਹੀ ਮੋਹੀ, ਮੋਹੀ ਤੋਹੀ, ਅੰਤਰੁ ਕੈਸਾ॥**
**ਕਨਕ ਕਟਿਕ, ਜਲ ਤਰੰਗ ਜੈਸਾ॥** *(ਸਿਰੀਰਾਗੁ, ਪੰਨਾ ੯੩)*

ਜੀਵ ਤੇ ਪਰਮਾਤਮਾ ਦੀ ਵਿੱਥ ਹਉਮੈ ਕਾਰਨ ਬਣੀ ਹੈ। ਹਉਮੈ ਪ੍ਰਭੂ ਤੋਂ ਦੂਰ ਕਰਦੀ ਹੈ; ਜਦ ਹਉਮੈ ਖ਼ਤਮ ਹੋ ਜਾਂਦੀ ਹੈ ਤਾਂ ਹਰ ਥਾਂ ਪ੍ਰਭੂ ਹੀ ਨਜ਼ਰ ਆਉਂਦਾ ਹੈ :

**ਜਬ ਹਮ ਹੋਤੇ, ਤਬ ਤੂ ਨਾਹੀ, ਅਬ ਤੂਹੀ ਮੈ ਨਾਹੀ॥**
**ਅਨਲ ਅਗਮ ਜੈਸੇ ਲਹਰਿ ਮਇ ਓਦਧਿ**
**ਜਲ ਕੇਵਲ ਜਲ ਮਾਂਹੀ॥ ੧॥** *(ਸੋਰਠਿ, ਪੰਨਾ ੬੫੭)*

[ਪਦ ਅਰਥ : ਹਮ—ਅਸੀਂ, ਹਉਮੈ। ਮੈ—ਮੇਰੀ, ਅਪਣੱਤ, ਹਉਮੈ। **ਅਨਲ ਅਗਮ**—ਭਾਰੀ ਹਨੇਰੀ। **ਲਹਿਰ ਮਇ**—ਲਹਿਰਾਂ ਨਾਲ ਭਰਪੂਰ। **ਓਦਧਿ**—ਸਮੁੰਦਰ।]

## *4. ਪ੍ਰਭੂ ਹੀ ਦਾਤਾ ਹੈ :*

**ਸੁਖ ਸਾਗਰ ਸੁਰਿਤਰੁ ਚਿੰਤਾਮਨਿ ਕਾਮਧੇਨ ਬਸਿ ਜਾ ਕੇ ਰੇ॥**
**ਚਾਰਿ ਪਦਾਰਥ ਅਸਟ ਮਹਾ ਸਿਧਿ ਨਵ ਨਿਧਿ ਕਰ ਤਲ ਤਾ ਕੈ॥ ੧॥**

*(ਮਾਰੂ, ਪੰਨਾ ੧੧੦੬)*

(ਪਦ-ਅਰਥ : **ਸੁਰਿਤਰੁ**—ਸਵਰਗ ਦੇ ਰੁੱਖ, ਇਹ ਗਿਣਤੀ ਵਿਚ ਪੰਜ ਹਨ—ਮੰਦਾਰ, ਪਾਰਿਜਾਤ, ਸੰਤਾਨ, ਕਲਪਰੁਖ, ਹਰਿਚੰਦਨ। **ਚਿੰਤਾਮਨਿ**—ਹਰੇਕ ਇੱਛਾ ਪੂਰੀ ਕਰਨ ਵਾਲੀ ਮਨੀ। **ਕਾਮਧੇਨ**—ਇੱਛਾਵਾਂ ਪੂਰੀਆਂ ਕਰਨ ਵਾਲੀ ਗਾਂ। **ਚਾਰਿ-ਪਦਾਰਥ**—ਧਰਮ, ਅਰਥ, ਕਾਮ, ਮੋਕਸ਼। **ਅਸਟ ਦਸ਼ਾ**—(8+10) ਅਠਾਰਾਂ ਸਿੱਧੀਆਂ। **ਨਵ ਨਿਧਿ**—ਨੌਂ ਨਿਧਾਂ, ਕੁਬੇਰ ਦੇ ਨੌਂ ਖ਼ਜ਼ਾਨੇ। **ਕਰ ਤਲ**—ਹੱਥਾਂ ਦੀਆਂ ਤਲੀਆਂ ਉੱਤੇ।]

(ਨੋਟ : ਇਹ ਸਭ ਵਸਤਾਂ ਬ੍ਰਾਹਮਣੀ ਗ੍ਰੰਥਾਂ ਅਨੁਸਾਰ ਹਨ, ਇਨ੍ਹਾਂ ਦੀ ਕੋਈ ਅਸਲੀਅਤ ਨਹੀਂ। ਸਭ ਕੁਝ ਪ੍ਰਭੂ ਦੇ ਹੱਥ ਵਿਚ ਹੈ।)

[**ਅਰਥ** : (ਹੇ ਪੰਡਿਤ!) ਜਿਹੜਾ ਪ੍ਰਭੂ ਸੁਖਾਂ ਦਾ ਸਮੁੰਦਰ ਹੈ, ਜਿਸ ਪ੍ਰਭੂ ਦੇ ਹੱਥ ਵਿਚ (ਅਖੌਤੀ) ਸਵਰਗ ਦੇ ਪੰਜੇ ਰੁੱਖ, ਚਿੰਤਾਮਣੀ ਤੇ ਕਾਮਧੇਨ ਹਨ; ਚਾਰੇ ਪਦਾਰਥ, ਅਠਾਰਾਂ

ਸਿੱਧੀਆਂ ਤੇ ਨੌਂ-ਨਿੱਧੀਆਂ, ਇਹ ਸਭ ਉਸ ਦੇ ਹੱਥਾਂ ਦੀਆਂ ਤਲੀਆਂ ਉਤੇ ਹਨ। (ਭਾਵ- ਪ੍ਰਭੂ ਹੀ ਸਭ ਦਾਤਾਂ ਦੇਣ ਵਾਲਾ ਹੈ, ਸਵਰਗ ਦੇ ਰੁੱਖਾਂ, ਕਾਮਧੇਨ ਗਾਂ ਤੇ ਚਿੰਤਾਮਣੀ ਆਦਿ ਦੀ ਕੋਈ ਪਾਇਆਂ ਨਹੀਂ।]

### *5. ਪ੍ਰਭੂ ਨੀਵਿਆਂ ਨੂੰ ਉੱਚੇ ਕਰਦਾ ਹੈ :*

ਜਿਨ੍ਹਾਂ ਨੂੰ ਸੰਸਾਰ ਵਿਚ ਨੀਵੇਂ, ਨੀਚ, ਗਰੀਬ, ਨੀਵੀਂ-ਜਾਤ ਵਾਲੇ ਗਿਣਿਆਂ ਜਾਂਦਾ ਹੈ, ਜਦੋਂ ਉਹ ਪ੍ਰਭੂ ਦੀ ਸ਼ਰਨ ਵਿਚ ਆ ਜਾਂਦੇ ਹਨ ਤਾਂ ਪ੍ਰਭੂ ਉਨ੍ਹਾਂ ਨੂੰ ਰਾਜੇ ਬਣਾ ਦਿੰਦਾ ਹੈ। ਪ੍ਰਭੂ ਤੋਂ ਸਿਵਾ ਇਸ ਤਰ੍ਹਾਂ ਹੋਰ ਕੋਈ ਨਹੀਂ ਕਰ ਸਕਦਾ :

**ਐਸੀ ਲਾਲ ਤੁਝ ਬਿਨੁ ਕਉਨੁ ਕਰੈ॥**
**ਗਰੀਬ ਨਿਵਾਜੁ ਗੁਸਈਆ ਮੇਰਾ, ਮਾਥੈ ਛਤ੍ਰੁ ਧਰੈ॥ ੧॥ ਰਹਾਉ॥**
**ਜਾ ਕੀ ਛੋਤਿ ਜਗਤ ਕਉ ਲਾਗੈ, ਤਾ ਪਰ ਤੁਹੀ ਢਰੈ॥**
**ਨੀਚਹ ਊਚ ਕਰੈ ਮੇਰਾ ਗੋਬਿੰਦੁ, ਕਾਹੂ ਤੇ ਨ ਡਰੈ॥ ੧॥**

*(ਮਾਰੂ, ਪੰਨਾ ੧੧੦੬)*

[ਪਦ ਅਰਥ : **ਛੋਤਿ**—ਛੂਤ, ਭਿੱਟ। **ਢਰੈ**—ਢਲਦਾ ਹੈ, ਤਰਸ ਕਰਦਾ ਹੈਂ।]

### *6. ਪ੍ਰਭੂ-ਪ੍ਰੀਤ :*

ਪ੍ਰਭੂ ਨੂੰ ਹਰ ਸਮੇਂ ਅੰਗ-ਸੰਗ ਸਮਝਣਾ, ਸਭ ਤੋਂ ਨੇੜੇ ਸਮਝਣਾ, ਉਸ ਦੀ ਮਿੱਠੀ ਯਾਦ ਨੂੰ ਹਰ ਸਮੇਂ ਮਨ ਵਿਚ ਵਸਾਈ ਰੱਖਣਾ ਪ੍ਰਭੂ ਨਾਲ ਪ੍ਰੀਤ ਕਰਨਾ ਹੈ। ਸੱਚੀ ਪ੍ਰੀਤ ਮਨੁੱਖ ਨੂੰ ਪ੍ਰਭੂ ਵਰਗਾ ਹੀ ਬਣਾ ਦਿੰਦੀ ਹੈ। ਸੰਸਾਰ ਦੇ ਪਦਾਰਥਾਂ ਨਾਲ ਜਿੰਨਾ ਮੋਹ ਘੱਟ ਹੁੰਦਾ ਹੈ, ਉੱਨੀ ਹੀ ਪ੍ਰਭੂ ਨਾਲ ਪ੍ਰੀਤ ਵਧ ਜਾਂਦੀ ਹੈ। ਪ੍ਰਭੂ ਦੇ ਪ੍ਰੇਮੀ, ਭਗਤ-ਜਨ, ਪ੍ਰਭੂ-ਪ੍ਰੀਤ ਦੀ ਖ਼ਾਤਰ ਜਾਨ ਤੱਕ ਵਾਰ ਦਿੰਦੇ ਹਨ :

**ਜਉ ਤੁਮ ਗਿਰਿਵਰ ਤਉ ਹਮ ਮੋਰਾ॥**
**ਜਉ ਤੁਮ ਚੰਦ, ਤਉ ਹਮ ਭਏ ਹੈ ਚਕੋਰਾ॥ ੧॥**
**ਮਾਧਵੇ ਤੁਮ ਨ ਤੋਰਹੁ, ਤਉ ਹਮ ਨਹੀ ਤੋਰਹਿ॥**
**ਤੁਮ ਸਿਉ ਤੋਰਿ ਕਵਨ ਸਿਉ ਜੋਰਹਿ॥ ੧॥ ਰਹਾਉ॥**
**ਜਉ ਤੁਮ ਦੀਵਰਾ ਤਉ ਹਮ ਬਾਤੀ॥**
**ਜਉ ਤੁਮ ਤੀਰਥ ਤਉ ਹਮ ਜਾਤੀ॥ ੨॥**
**ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥**
**ਤੁਮ ਸਿਉ ਜੋਰਿ, ਅਵਰ ਸੰਗਿ ਤੋਰੀ॥ ੩॥** *(ਸੋਰਠਿ, ਪੰਨਾ ੬੫੮)*

ਭਗਤ ਨੂੰ ਹਮੇਸ਼ਾ ਡਰ ਰਹਿੰਦਾ ਹੈ ਕਿ ਕਿਤੇ ਉਸ ਦੀ ਪ੍ਰੀਤ ਪ੍ਰਭੂ ਨਾਲੋਂ ਘਟ ਨਾ ਜਾਵੇ। ਇਸੇ ਲਈ ਉਹ ਚਿਤ (ਮਨ) ਨਾਲ ਪ੍ਰਭੂ ਦਾ ਸਿਮਰਨ ਕਰਦਾ ਹੈ, ਅੱਖਾਂ ਨਾਲ ਪ੍ਰਭੂ ਦਾ ਦਰਸ਼ਨ ਕਰਨਾ ਲੋਚਦਾ ਹੈ, ਕੰਨਾਂ ਨਾਲ ਪ੍ਰਭੂ ਦੀ ਬਾਣੀ ਤੇ ਉਸ ਦਾ ਜਸ ਮਨ ਵਿਚ ਭਰਦਾ ਹੈ, ਆਪਣੇ ਮਨ ਨੂੰ ਭੰਵਰਾ ਬਣਾਈ ਰੱਖਦਾ ਹੈ, ਜੀਭ ਨਾਲ ਪ੍ਰਭੂ ਦਾ ਨਾਮ

ਉਚਾਰਦਾ ਹੈ (ਗੁਣ-ਗਾਇਣ ਕਰਦਾ ਹੈ) :

ਚਿਤ ਸਿਮਰਨੁ ਕਰਉ, ਨੈਨ ਅਵਿਲੋਕਨੋ
ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥
ਮਨੁ ਸੁ ਮਧੁਕਰੁ ਕਰਉ, ਚਰਨ ਹਿਰਦੇ ਧਰਉ
ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥ ੧ ॥
ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥
ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥ ੧ ॥ ਰਹਾਉ ॥

*(ਧਨਾਸਰੀ, ਪੰਨਾ ੬੯੪)*

## 7. ਪ੍ਰਭੂ ਦਾ ਭਗਤ :

ਪ੍ਰਭੂ ਦੀ ਪ੍ਰੀਤ ਭਗਤ ਨੂੰ ਇੰਨਾ ਮਹਾਨ ਬਣਾ ਦਿੰਦੀ ਹੈ ਕਿ ਕੋਈ ਵੱਡਾ ਵਿਦਵਾਨ (ਪੰਡਿਤ), ਸੂਰਮਾ, ਛਤਰਧਾਰੀ ਰਾਜਾ (ਰਾਜ-ਸ਼ਕਤੀ ਦਾ ਮਾਲਕ) ਅਤੇ ਕੋਈ ਵੀ ਮਨੁੱਖ ਭਗਤ ਦੇ ਬਰਾਬਰ ਦਾ ਨਹੀਂ ਹੋ ਸਕਦਾ :

ਪੰਡਿਤ ਸੂਰ ਛਤ੍ਰਪਤਿ ਰਾਜਾ
ਭਗਤ ਬਰਾਬਰਿ ਅਉਰੁ ਨ ਕੋਇ ॥ *(ਬਿਲਾਵਲੁ, ਪੰਨਾ ੮੫੮)*

ਪ੍ਰਭੂ ਦਾ ਭਗਤ ਪ੍ਰਭੂ ਨੂੰ ਆਪਣੇ ਮਨ ਵਿਚ ਵਸਾ ਲੈਂਦਾ ਹੈ। ਉਹ ਪ੍ਰਭੂ ਦੇ ਨਾਮ-ਧਨ ਦੇ ਸਾਹਮਣੇ ਆਪਣੀ ਜਿੰਦ ਨੂੰ ਬਹੁਤ ਤੁੱਛ ਸਮਝਦਾ ਹੈ। ਉਸ ਲਈ ਜਾਇਦਾਦ, ਬਿਪਤਾ, ਧਨ—ਮਾਇਆ ਦੇ ਪਰਦੇ ਹਨ; ਉਹ ਇਨ੍ਹਾਂ ਵਿਚ ਨਹੀਂ ਫਸਦਾ। ਪ੍ਰੇਮ ਦੀ ਰੱਸੀ ਨਾਲ ਉਹ ਪ੍ਰਭੂ ਨਾਲ ਜਕੜਿਆ (ਬੰਨ੍ਹਿਆ) ਰਹਿੰਦਾ ਹੈ :

ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ ॥
ਪ੍ਰੇਮ ਜਾਇ ਤਉ ਡਰਪੈ ਤੇਰੋ ਜਨੁ ॥ ੧ ॥
ਤੁਝਹਿ ਚਰਨ ਅਰਬਿੰਦ ਭਵਨ ਮਨੁ ॥
ਪਾਨ ਕਰਤ ਪਾਇਓ
ਪਾਇਓ ਰਾਮਈਆ ਧਨੁ ॥ ੧ ॥ ਰਹਾਉ ॥
ਸੰਪਤਿ ਬਿਪਤਿ ਪਟਲ ਮਾਇਆ ਧਨੁ ॥
ਤਾ ਮਹਿ ਮਗਨ ਹੋਤ ਨ ਤੇਰੋ ਜਨੁ ॥ ੨ ॥
ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ ॥
ਕਹਿ ਰਵਿਦਾਸ ਛੂਟਿਬੋ ਕਵਨ ਗੁਨ ॥ ੩ ॥ ੪ ॥ *(ਆਸਾ, ਪੰਨਾ ੪੮੬)*

[ਪਦ-ਅਰਥ : **ਛਿਨੁ ਛਿਨੁ**—ਥੋੜ੍ਹਾ-ਥੋੜ੍ਹਾ, ਟੋਟੇ-ਟੋਟੇ। **ਡਰਪੈ**—ਡਰਦਾ ਹੈ। **ਅਰਬਿੰਦ**—ਕੰਵਲ ਫੁੱਲ। **ਚਰਨ ਅਰਬਿੰਦ**—ਕੰਵਲ-ਫੁੱਲਾਂ ਵਰਗੇ ਸੋਹਣੇ ਚਰਨ। **ਭਵਨ**—ਟਿਕਾਣਾ। **ਪਾਨ ਕਰਤ**—ਪੀਂਦਿਆਂ। **ਰਾਮਈਆ ਧਨੁ**—ਸੋਹਣੇ ਪ੍ਰਭੂ ਦਾ ਨਾਮ-ਰੂਪ ਧਨ। **ਸੰਪਤਿ**—ਜਾਇਦਾਦ। **ਬਿਪਤਿ**—ਮੁਸੀਬਤ। **ਪਟਲ**—ਪਰਦੇ। **ਜੇਵਰੀ**—ਰੱਸੀ।

ਛੂਟਿਬੋ—ਖਲਾਸੀ ਪਾਉਣ ਦਾ। ਕਵਨ ਗੁਨ—ਕੀ ਲਾਭ? ਕੋਈ ਲਾਭ ਨਹੀਂ।]

### *8. ਭਗਤ ਦੇ ਮਨ ਵਿਚ ਪ੍ਰਭੂ ਦੇ ਦਰਸ਼ਨਾਂ ਦੀ ਸਿੱਕ :*

ਭਗਤ ਪ੍ਰਭੂ ਦੇ ਦਰਸ਼ਨਾਂ (ਪ੍ਰਭੂ ਦੀ ਹੋਂਦ ਦੇ ਅਨੁਭਵ) ਲਈ ਹਮੇਸ਼ਾ ਬਿਹਬਲ ਰਹਿੰਦਾ ਹੈ, ਤੜਪਦਾ ਹੈ ਅਤੇ ਅਰਦਾਸਾਂ ਕਰਦਾ ਹੈ :

**ਬਹੁਤ ਜਨਮ ਬਿਛੁਰੇ ਥੇ ਮਾਧਉ, ਇਹੁ ਜਨਮੁ ਤੁਮ੍ਹਾਰੇ ਲੇਖੇ॥**
**ਕਹਿ ਰਵਿਦਾਸ ਆਸ ਲਗਿ ਜੀਵਉ, ਚਿਰ ਭਇਓ ਦਰਸਨੁ ਦੇਖੇ॥ ੨॥**

*(ਧਨਾਸਰੀ, ਪੰਨਾ ੬੯੪)*

### *9. ਪਰਮਾਤਮਾ ਭਗਤਾਂ ਦੇ ਪਿਆਰ ਵਿਚ ਬੱਝਾ ਹੈ :*

ਪਿਆਰ ਦੀ ਖੇਡ ਦੁਵੱਲੀ ਹੈ। ਜੇ ਭਗਤ ਪ੍ਰਭੂ ਦੀ ਹੋਂਦ ਨੂੰ ਮਹਿਸੂਸ ਕਰਨ ਤੋਂ ਬਿਨਾਂ ਨਹੀਂ ਰਹਿ ਸਕਦੇ, ਤਾਂ ਪ੍ਰਭੂ ਵੀ ਭਗਤਾਂ ਦੇ ਪ੍ਰੇਮ ਦੀ ਜਕੜ ਵਿਚ ਜਕੜਿਆ ਰਹਿੰਦਾ ਹੈ। ਪ੍ਰਭੂ-ਪਿਆਰ ਦੀ ਰੰਗਣ ਰੰਗਿਆ ਭਗਤ, ਬੜੇ ਲਾਡ ਨਾਲ ਕਹਿੰਦਾ ਹੈ :

**ਜਉ ਹਮ ਬਾਂਧੇ ਮੋਹ ਫਾਸ, ਹਮ ਪ੍ਰੇਮ ਬਧਨਿ ਤੁਮ ਬਾਧੇ॥**
**ਅਪਨੇ ਛੂਟਨ ਕੋ ਜਤਨੁ ਕਰਹੁ, ਹਮ ਛੂਟੇ ਤੁਮ ਆਰਾਧੇ॥ ੧॥ ਰਹਾਉ॥**

*(ਸੋਰਠਿ, ਪੰਨਾ ੬੫੮)*

### *10. ਪ੍ਰਭੂ ਭਗਤੀ-ਸਿਮਰਨ :*

ਪ੍ਰਭੂ ਪ੍ਰਤਿ ਪਿਆਰ, ਸ਼ਰਧਾ, ਸੇਵਾ, ਅਰਾਧਨਾ ਦੀ ਭਾਵਨਾ ਦਾ ਨਾਮ 'ਭਗਤੀ' ਹੈ। ਭਗਤੀ ਪ੍ਰਭੂ ਨਾਲ ਜੁੜਨ ਦੀ ਜੀਵਨ ਜਾਚ ਹੈ। ਪ੍ਰਭੂ ਦੀ ਭਗਤੀ ਕਰਨ ਨਾਲ ਮਨ ਵਿਚ ਸੱਚ ਕਹਿਣ ਦੀ ਦਲੇਰੀ ਪੈਦਾ ਹੁੰਦੀ ਹੈ, ਮਨ ਵਿਚ ਦੈਵੀ (ਰੱਬੀ) ਦੇ ਨੈਤਿਕ ਗੁਣਾਂ ਦਾ ਸੰਚਾਰ ਹੁੰਦਾ ਹੈ, ਇਨਸਾਨੀਅਤ ਜਾਗਦੀ ਹੈ। ਗੁਰਬਾਣੀ ਵਿਚ ਭਗਤੀ ਲਈ ਪ੍ਰਭੂ ਸਿਮਰਨ ਜਾਂ ਨਾਮ ਸਿਮਰਨ ਸ਼ਬਦ ਵਧੇਰੇ ਕਰਕੇ ਵਰਤੇ ਗਏ ਹਨ।

ਭਗਤ ਰਵਿਦਾਸ ਜੀ ਆਖਦੇ ਹਨ ਕਿ ਨੀਵੇਂ ਮਨੁੱਖ ਵੀ ਭਗਤੀ/ਸਿਮਰਨ ਦੀ ਬਰਕਤ ਨਾਲ ਗੁਣਵਾਨ ਬਣ ਜਾਂਦੇ ਹਨ; ਜਿਵੇਂ ਗੰਦਾ ਪਾਣੀ ਨਦੀ (ਗੰਗਾ) ਦੇ ਪਾਣੀ ਵਿਚ ਮਿਲ ਕੇ ਨਿਰਮਲ ਹੋ ਜਾਂਦਾ ਹੈ, ਜਿਵੇਂ ਤਾੜੀ ਦੇ ਰੁੱਖ ਦੇ ਪੱਤਿਆਂ ਤੋਂ ਨਸ਼ੇ ਬਣਦੇ ਹਨ, ਜੇ ਉਨ੍ਹਾਂ ਤੋਂ ਬਣੇ ਕਾਗ਼ਜ਼ਾਂ 'ਤੇ ਪ੍ਰਭੂ ਦਾ ਨਾਮ ਲਿਖ ਦਿੱਤਾ ਜਾਵੇ ਤਾਂ ਉਹ ਪੂਜਣ-ਯੋਗ ਬਣ ਜਾਂਦੇ ਹਨ :

**ਸੁਰਾ ਅਪਵਿਤ੍ਰ ਨਤ ਅਵਰ ਜਲ ਰੇ**
**ਸੁਰਸਰੀ ਮਿਲਤ ਨਹਿ ਹੋਇ ਆਨੰ॥ ੧॥**
**ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ**
**ਜੈਸੇ ਕਾਗਰਾ ਕਰਤ ਬੀਚਾਰੰ॥**
**ਭਗਤਿ ਭਾਗਉਤੁ ਲਿਖੀਐ ਤਿਹ ਊਪਰੇ**
**ਪੂਜੀਐ ਕਰਿ ਨਮਸਕਾਰੰ॥ ੨॥**

*(ਮਲਾਰ, ਪੰਨਾ ੧੨੯੩)*

[ਪਦ ਅਰਥ : **ਸੁਰਸਰੀ**—ਗੰਗਾ। **ਸੁਰਾ**—ਸ਼ਰਾਬ। **ਨਤ**—ਭਾਵੇਂ। **ਅਵਰ**—ਹੋਰ। **ਆਨੰ**—ਹੋਰ ਵੱਖਰੇ। **ਤਰ**—ਰੁੱਖ। **ਤਰ ਤਾਰਿ**—ਤਾੜੀ ਦੇ ਰੁੱਖ ਜਿਨ੍ਹਾਂ ਵਿਚੋਂ ਨਸ਼ਾ ਦੇਣ ਵਾਲਾ ਰਸ ਨਿਕਲਦਾ ਹੈ। **ਕਾਗਰਾ**—ਕਾਗ਼ਜ਼। **ਭਗਤਿ ਭਾਗਉਤੁ**—ਭਗਵਾਨ ਦੀ ਸਿਫ਼ਤ-ਸਾਲਾਹ।]

ਪ੍ਰਭੂ ਦੀ ਭਗਤੀ ਨਾਲ ਸੰਸਾਰਕ-ਮੋਹ ਤੋਂ ਛੁਟਕਾਰਾ ਹੁੰਦਾ ਹੈ, ਮੌਤ ਦਾ ਡਰ ਨਹੀਂ ਸਤਾਉਂਦਾ, ਮਨੁੱਖ ਪ੍ਰਭੂ ਨਾਲ ਜੁੜ ਜਾਂਦਾ ਹੈ, ਕਾਮਨਾ-ਰਹਿਤ ਹੋ ਜਾਂਦਾ ਹੈ :

**ਕਹਿ ਰਵਿਦਾਸ ਭਗਤਿ ਇਕ ਬਾਢੀ**
**ਅਬ ਇਹ ਕਾ ਸਿਉ ਕਹੀਐ ॥**
**ਜਾ ਕਾਰਨਿ ਹਮ ਤੁਮ ਆਰਾਧੇ**
**ਸੋ ਦੁਖੁ ਅਜਹੂ ਸਹੀਐ ॥ ੪ ॥ ੨ ॥** *(ਸੋਰਠਿ, ਪੰਨਾ ੬੫੮)*

[**ਅਰਥ** : ਰਵਿਦਾਸ ਆਖਦਾ ਹੈ—ਮੈਂ ਇਕ ਤੇਰੀ ਭਗਤਿ ਹਿਰਦੇ ਵਿਚ ਇਤਨੀ ਵਧਾਈ ਹੈ (ਦ੍ਰਿੜ੍ਹ ਕੀਤੀ ਹੈ) ਕਿ ਹੁਣ ਮੈਨੂੰ ਕਿਸੇ ਨਾਲ ਇਹ ਗਿਲਾ ਕਰਨ ਦੀ ਲੋੜ ਨਹੀਂ ਕਿ ਜਿਸ ਮੋਹ ਤੋਂ ਬਚਣ ਲਈ ਮੈਂ ਤੇਰੀ ਭਗਤੀ ਕਰ ਰਿਹਾ ਸਾਂ, ਉਸ ਮੋਹ ਦਾ ਦੁੱਖ ਮੈਨੂੰ ਹੁਣ ਤੱਕ ਸਹਾਰਨਾ ਪੈ ਰਿਹਾ ਹੈ, ਭਾਵ ਉਸ ਮੋਹ ਦਾ ਤਾਂ ਹੁਣ ਮੇਰੇ ਅੰਦਰ ਨਾਮ-ਨਿਸ਼ਾਨ ਵੀ ਨਹੀਂ ਰਿਹਾ।]

**ਬਰਨ ਸਹਿਤ ਜੋ ਜਾਪੈ ਨਾਮੁ ॥ ਸੋ ਜੋਗੀ ਕੇਵਲ ਨਿਹਕਾਮੁ ॥ ੧ ॥**
**ਪਰਚੈ ਰਾਮੁ ਰਵੈ ਜਉ ਕੋਈ ॥ ਪਾਰਸੁ ਪਰਸੈ ਦੁਬਿਧਾ ਨ ਹੋਈ ॥ ੧ ॥ ਰਹਾਉ ॥**
*(ਭੈਰਉ, ਪੰਨਾ ੧੧੬੭)*

[ਪਦ ਅਰਥ : **ਬਰਨ**—ਵਰਣਨ (ਵਿਸਥਾਰ)। **ਨਿਹਕਾਮੁ**—ਕਾਮਨਾ ਰਹਿਤ। **ਪਰਚੈ**—ਪਰਚ ਜਾਂਦਾ ਹੈ; ਗਿੱਝ ਜਾਂਦਾ ਹੈ, ਵਿਕਾਰਾਂ ਵਲੋਂ ਹਟ ਜਾਂਦਾ ਹੈ। **ਪਰਸੈ**—ਛੋਂਹਦਾ ਹੈ।]

**ਤੁਮਰੇ ਭਜਨ ਕਟਹਿ ਜਮ ਫਾਂਸਾ ॥**
**ਭਗਤਿ ਹੇਤ ਗਾਵੈ ਰਵਿਦਾਸਾ ॥** *(ਸੋਰਠਿ, ਪੰਨਾ ੬੫੯)*

### *11. ਨਾਮ-ਸਿਮਰਨ ਕਰਨ ਨਾਲ ਪਾਪੀ ਵੀ ਤਰ ਜਾਂਦੇ ਹਨ ਅਤੇ ਨੀਵੀਆਂ ਜਾਤਾਂ ਵਾਲੇ ਲੋਕ-ਪਰਲੋਕ ਵਿਚ ਸਤਿਕਾਰੇ ਜਾਂਦੇ ਹਨ :*

ਰੇ ਚਿਤ ਚੇਤਿ ਚੇਤ ਅਚੇਤ ॥ ਕਾਹੇ ਨ ਬਾਲਮੀਕਹਿ ਦੇਖ ॥
ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ
ਰਾਮ ਭਗਤਿ ਬਿਸੇਖ ॥ ੧ ॥ ਰਹਾਉ ॥
ਸੁਆਨਸਤ੍ਰੁ ਅਜਾਤੁ ਸਭ ਤੇ, ਕ੍ਰਿਸ੍ਨ ਲਾਵੈ ਹੇਤੁ ॥
ਲੋਗੁ ਬਪੁਰਾ ਕਿਆ ਸਰਾਹੈ, ਤੀਨਿ ਲੋਕ ਪ੍ਰਵੇਸ ॥ ੨ ॥
ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ, ਗਏ ਹਰਿ ਕੈ ਪਾਸਿ ॥

**ਐਸੇ ਦੁਰਮਤਿ ਨਿਸਤਰੇ, ਤੂ ਕਿਉ ਨ ਤਰਹਿ ਰਵਿਦਾਸ ॥੩॥੧॥**

*(ਕੇਦਾਰਾ, ਪੰਨਾ ੧੧੨੪)*

[**ਅਰਥ** : ਹੇ ਮੇਰੇ ਗਾਫ਼ਲ ਮਨ! ਪ੍ਰਭੂ ਨੂੰ ਸਿਮਰ। ਹੇ ਮਨ! ਤੂੰ ਬਾਲਮੀਕ ਵੱਲ ਕਿਉਂ ਨਹੀਂ ਵੇਖਦਾ? ਇਕ 'ਨੀਵੀ ਜਾਤ' ਤੋਂ ਬੜੇ ਵੱਡੇ ਦਰਜੇ (ਅਵਸਥਾ) ਉਤੇ ਅੱਪੜ ਗਿਆ—ਇਹ ਵਡਿਆਈ ਪਰਮਾਤਮਾ ਦੀ ਭਗਤੀ ਦੇ ਕਾਰਨ ਹੀ ਸੀ।

ਕੁੱਤਿਆਂ ਦਾ ਵੈਰੀ (ਸੁਆਨਸਤ੍ਰੁ—ਬਾਲਮੀਕ) ਸਭ ਲੋਕਾਂ ਨਾਲੋਂ ਚੰਡਾਲ ਪਰ ਉਸ ਨੇ ਪ੍ਰਭੂ ਨਾਲ ਪਿਆਰ ਕੀਤਾ। ਵਿਚਾਰਾ ਜਗਤ ਉਸ ਦੀ ਕੀ ਵਡਿਆਈ ਕਰ ਸਕਦਾ ਹੈ? ਉਸ ਦੀ ਸੋਭਾ ਤ੍ਰਿਲੋਕੀ ਵਿਚ ਖਿਲਰ ਗਈ। ਅਜਾਮਲ, ਪਿੰਗਲਾ, ਸ਼ਿਕਾਰੀ, ਕੁੰਚਰ (ਹਾਥੀ)—ਇਹ ਸਾਰੇ ਮੁਕਤ ਹੋ ਕੇ ਪ੍ਰਭੂ-ਚਰਨਾਂ ਵਿਚ ਜਾ ਅੱਪੜੇ। ਹੇ ਰਵਿਦਾਸ! ਜੇ ਅਜਿਹੀ ਭੈੜੀ ਮੱਤ ਵਾਲੇ ਤਰ ਗਏ, ਤਾਂ ਤੂੰ ਇਸ ਸੰਸਾਰ ਸਾਗਰ ਤੋਂ ਕਿਉਂ ਨਾ ਪਾਰ ਲੰਘੇਂਗਾ? (ਭਾਵ : ਜ਼ਰੂਰ ਪਾਰ ਲੰਘੇਂਗਾ।]

**ਸਪੱਸ਼ਟ ਹੈ** : ਪ੍ਰਭੂ-ਸਿਮਰਨ ਵੱਡੇ-ਵੱਡੇ ਪਾਪੀਆਂ ਨੂੰ ਤਾਰ ਦਿੰਦਾ ਹੈ। ਸਿਮਰਨ ਤੋਂ ਸੱਖਣਾ ਮਨੁੱਖ ਹੀ ਅਸਲ ਨੀਚ ਹੈ।

**ਬ੍ਰਹਮਨ ਬੈਸ ਸੂਦ ਅਰੁ ਖ੍ਯ੍ਤ੍ਰੀ**
**ਡੋਮ ਚੰਡਾਰ ਮਲੇਛ ਮਨ ਸੋਇ॥**
**ਹੋਇ ਪੁਨੀਤ ਭਗਵੰਤ ਭਜਨ ਤੇ**
**ਆਪੁ ਤਾਰਿ ਤਾਰੇ ਕੁਲ ਦੋਇ॥ ੧॥** *(ਬਿਲਾਵਲੁ, ਪੰਨਾ ੮੫੮)*

[**ਪਦ ਅਰਥ** : **ਬੈਸ**—ਵੈਸ਼। **ਮਲੇਛ ਮਨ**—ਅਪਵਿੱਤਰ (ਖੋਟੇ) ਮਨ ਵਾਲਾ। **ਡੋਮ**—ਮਿਰਾਸੀ। **ਚੰਡਾਰ**—ਚੰਡਾਲ। **ਕੁਲ ਦੋਇ**—ਦੋਵੇਂ ਕੁਲਾਂ।]

ਭਗਤ ਰਵਿਦਾਸ ਜੀ ਆਪਣੀ ਉਦਾਹਰਣ ਦਿੰਦਿਆਂ ਆਖਦੇ ਹਨ :

**ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ**
**ਨਿਤਹਿ ਬਾਨਾਰਸੀ ਆਸ ਪਾਸਾ॥**
**ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ**
**ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥ ੩॥ ੧॥** *(ਮਲਾਰ, ਪੰਨਾ ੧੨੯੩)*

[**ਅਰਥ** : ਮੇਰੀ ਜਾਤ ਦੇ ਲੋਕ ਚੰਮ ਕੁੱਟਣ ਤੇ ਵੱਢਣ ਵਾਲੇ ਬਨਾਰਸ ਦੇ ਆਲੇ-ਦੁਆਲੇ ਰਹਿੰਦੇ ਹਨ ਤੇ ਰੋਜ਼ ਮੋਏ ਪਸ਼ੂ ਢੋਂਦੇ ਹਨ; ਪਰ (ਹੇ ਪ੍ਰਭੂ! ਉਸੇ ਕੁਲ ਵਿਚ ਜੰਮਿਆ ਹੋਇਆ) ਤੇਰਾ ਸੇਵਕ ਰਵਿਦਾਸ ਤੇਰੇ ਨਾਮ ਦੀ ਸ਼ਰਨ ਆਇਆ ਹੈ। ਹੁਣ ਉਸ ਨੂੰ ਵੱਡੇ-ਵੱਡੇ ਬ੍ਰਾਹਮਣ ਨਮਸਕਾਰ ਕਰਦੇ ਹਨ।]

## *12. ਹਉਮੈ ਦਾ ਤਿਆਗ ਤੇ ਨਿਰਮਾਣਤਾ :*

**ਹਉਮੈ**—ਆਪਣੀ ਵੱਖਰੀ ਹੋਂਦ ਦਾ ਅਹਿਸਾਸ ਤੇ ਆਪਣੇ ਆਪ ਤੇ ਗੁਮਾਨ ਕਰਨਾ ਪ੍ਰਭੂ ਤੋਂ ਦੂਰੀ ਦਾ ਕਾਰਨ ਬਣਦਾ ਹੈ। ਜਿਸ ਹਿਰਦੇ ਵਿਚ ਹਉਮੈ ਹੈ, ਉਸ ਮਨ ਵਿਚ ਨਾਮ ਦਾ ਨਿਵਾਸ ਨਹੀਂ ਹੋ ਸਕਦਾ, ਉਹ ਮਨੁੱਖ ਭਗਤੀ ਨਹੀਂ ਕਰ ਸਕਦਾ। ਸੱਚੇ ਭਗਤ

ਨੂੰ ਆਪਣੇ 'ਤੁੱਛ' ਹੋਣ ਤੇ ਪ੍ਰਭੂ ਦੇ ਸਰਬ ਸਮਰੱਥ ਹੋਣ ਦਾ ਹਮੇਸ਼ਾ ਹੀ ਅਹਿਸਾਸ ਰਹਿੰਦਾ ਹੈ। ਭਗਤ ਜਨ ਇਸ ਗੱਲ ਦਾ ਆਪਣੀ ਬਾਣੀ ਵਿਚ ਬਾਰ-ਬਾਰ ਜ਼ਿਕਰ ਕਰਦੇ ਹਨ। ਭਗਤ ਰਵਿਦਾਸ ਜੀ ਦੇ ਅਮੁੱਲ ਬਚਨ ਹਨ :

**ਜਬ ਹਮ ਹੋਤੇ ਤਬ ਤੂ ਨਾਹੀ, ਅਬ ਤੂਹੀ ਮੈ ਨਾਹੀ॥**
**ਅਨਲ ਅਗਮ ਜੈਸੇ ਲਹਰਿ ਮਇ ਓਦਧਿ**
**ਜਲ ਕੇਵਲ ਜਲ ਮਾਂਹੀ॥ ੧॥**
**ਮਾਧਵੇ ਕਿਆ ਕਹੀਐ ਭ੍ਰਮੁ ਐਸਾ॥**
**ਜੈਸਾ ਮਾਨੀਐ ਹੋਇ ਨ ਤੈਸਾ॥ ੧॥ ਰਹਾਉ॥** *(ਸੋਰਠਿ, ਪੰਨਾ ੬੫੭)*

[**ਅਰਥ** : (ਹੇ ਮਾਧੋ!) ਜਿੰਨਾ ਚਿਰ ਸਾਡੇ (ਜੀਵਾਂ ਦੇ) ਅੰਦਰ ਹਉਮੈ ਰਹਿੰਦੀ ਹੈ, ਉੱਨਾ ਚਿਰ ਤੂੰ ਸਾਡੇ ਅੰਦਰ ਪਰਗਟ ਨਹੀਂ ਹੁੰਦਾ ਪਰ ਜਦੋਂ ਤੂੰ ਪਰਤੱਖ (ਪਰਗਟ) ਹੁੰਦਾ ਹੈਂ, ਤਦੋਂ ਸਾਡੀ 'ਮੈਂ' ਦੂਰ ਹੋ ਜਾਂਦੀ ਹੈ। ਤਦੋਂ ਇਹ ਸਮਝ ਆ ਜਾਂਦੀ ਹੈ ਕਿ ਜਿਵੇਂ ਤੂਫ਼ਾਨ ਆਇਆਂ ਸਮੁੰਦਰ ਲਹਿਰਾਂ ਨਾਲ ਨੱਕਾ-ਨੱਕ ਭਰ ਜਾਂਦਾ ਹੈ, ਪਰ ਅਸਲ ਵਿਚ ਲਹਿਰਾਂ ਸਮੁੰਦਰ ਦੇ ਪਾਣੀ ਵਿਚ 'ਪਾਣੀ' ਹੀ ਹੁੰਦੀਆਂ ਹਨ (ਸਮੁੰਦਰ ਤੋਂ ਵੱਖ ਨਹੀਂ ਹੁੰਦੀਆਂ)। ਤਿਵੇਂ ਹੀ ਜਗਤ ਦੇ ਜੀਵ-ਜੰਤ ਤੇਰਾ ਹੀ ਵਿਕਾਸ ਹਨ।]

ਸਾਨੂੰ ਜੀਵਾਂ ਨੂੰ ਕੁਝ ਅਜਿਹਾ ਭੁਲੇਖਾ ਪਿਆ ਹੋਇਆ ਹੈ ਕਿ ਇਹ ਬਿਆਨ ਨਹੀਂ ਕੀਤਾ ਜਾ ਸਕਦਾ। ਅਸੀਂ ਜੋ ਮੰਨੀ ਬੈਠੇ ਹਾਂ (ਕਿ ਜਗਤ ਤੇਰੇ ਨਾਲੋਂ ਕੋਈ ਵੱਖਰੀ ਹਸਤੀ ਹੈ; ਉਹ ਠੀਕ ਨਹੀਂ ਹੈ।]

**ਤੁਮ ਚੰਦਨ ਹਮ ਇਰੰਡ ਬਾਪੁਰੇ, ਸੰਗਿ ਤੁਮਾਰੇ ਬਾਸਾ॥**
**ਨੀਚ ਰੂਖ ਤੇ ਊਚ ਭਏ ਹੈ, ਗੰਧ ਸੁਗੰਧ ਨਿਵਾਸਾ॥ ੧॥**
**ਮਾਧਉ ਸਤਸੰਗਤਿ ਸਰਨਿ ਤੁਮ੍ਾਰੀ॥**
**ਹਮ ਅਉਗਨ ਤੁਮ੍ ਉਪਕਾਰੀ॥ ੧॥ ਰਹਾਉ॥** *(ਆਸਾ, ਪੰਨਾ ੪੮੬)*

[**ਪਦ ਅਰਥ** : ਬਾਪੁਰੇ—ਵਿਚਾਰੇ, ਨਿਮਾਣੇ। **ਰੂਖ**—ਦਰੱਖ਼ਤ। **ਅਉਗਨ**— ਔਗਣਿਆਰ, ਮੰਦ-ਕਰਮੀ। **ਉਪਕਾਰੀ**—ਭਲਾਈ (ਮਿਹਰ) ਕਰਨ ਵਾਲਾ।]

## *13. ਪਰਮ ਪਦ—ਸਭ ਤੋਂ ਉੱਚੀ ਆਤਮਕ ਅਵੱਸਥਾ :*

ਇਹ ਅਵੱਸਥਾ ਪ੍ਰਭੂ ਨਾਲ ਮਿਲਾਪ (ਸਾਂਝ) ਵਾਲੀ ਅਵਸਥਾ ਹੈ। ਇਹ ਖੇੜੇ ਤੇ ਅਨੰਦ ਦੀ ਅਵੱਸਥਾ ਹੈ। ਇਸ ਵਿਚ ਕੋਈ ਸੋਗ, ਦੁੱਖ, ਚਿੰਤਾ, ਪਾਪ, ਵਿਕਾਰ ਮਨੁੱਖ ਤੇ ਅਸਰ ਨਹੀਂ ਪਾ ਸਕਦੇ। ਮੌਤ ਸਮੇਤ ਕਿਸੇ ਚੀਜ਼ ਦਾ ਡਰ ਨਹੀਂ ਰਹਿੰਦਾ; ਕੋਈ ਘਬਰਾਹਟ ਨਹੀਂ ਰਹਿੰਦੀ। ਇਹ ਜੀਵਨ-ਮੁਕਤ ਅਵੱਸਥਾ ਹੈ। ਮਨ ਵਿਚੋਂ ਮੇਰ-ਤੇਰ ਮੁੱਕ ਜਾਂਦਾ ਹੈ, ਸਭ ਇਕ-ਸਮਾਨ ਜਾਪਦੇ ਹਨ, ਵਿਤਕਰੇ ਦੀ ਭਾਵਨਾ ਉੱਕੀ ਹੀ ਖ਼ਤਮ ਹੋ ਜਾਂਦੀ ਹੈ। ਭਗਤ ਜੀ ਫ਼ੁਰਮਾਉਂਦੇ ਹਨ :

**ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥**
**ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥ ੧॥**

ਅਬ ਮੋਹਿ ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ ਮੇਰੇ ਭਾਈ ॥ ੧ ॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥ ੨ ॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥ ੩ ॥ ੨ ॥

*(ਗਉੜੀ, ਪੰਨਾ ੩੪੫)*

[**ਪਦ ਅਰਥ : ਬੇਗਮ**—ਜਿਥੇ ਕੋਈ ਗ਼ਮ ਨਹੀਂ। **ਅੰਦੋਹੁ**—ਚਿੰਤਾ। **ਤਿਹਿ ਠਾਉ**—ਉਸ
ਥਾਂ ਤੇ, ਉਸ ਅਵੱਸਥਾ ਵਿਚ। **ਤਸਵੀਸ**—ਸੋਚ, ਘਬਰਾਹਟ। **ਖਿਰਾਜੁ**—ਮਸੂਲ, ਟੈਕਸ।
**ਖਤਾ**—ਦੋਸ਼, ਪਾਪ। **ਤਰਸੁ**—ਡਰ। **ਜਵਾਲੁ**—ਘਾਟਾ। **ਵਤਨ ਗਹ**—ਵਤਨ ਦੀ ਥਾਂ,
ਰਹਿਣ ਦੀ ਥਾਂ। **ਖੈਰਿ**—ਖ਼ੈਰੀਅਤ, ਸੁਖ। **ਕਾਇਮੁ**—ਥਿਰ ਰਹਿਣ ਵਾਲੀ। **ਦਾਇਮੁ**—ਸਦਾ।
**ਦੋਮ**—ਦੂਜਾ। **ਸੇਮ**—ਤੀਜਾ (ਦਰਜਾ)। **ਏਕ ਸੋ**—ਇਕੋ ਜਿਹੇ। **ਆਹੀ**—ਹਨ।
**ਆਬਾਦਾਨੁ**—ਆਬਾਦ, ਵਸਦਾ। **ਗਨੀ**—ਧਨੀ, ਧਨਾਢ। **ਮਾਮੂਰ**—ਰੱਜੇ ਹੋਏ। **ਮਹਰਮ**
**ਮਹਲ**—ਮਹਲ ਦੇ ਵਾਕਫ਼। **ਖਲਾਸ**—ਜਿਸ ਨੇ (ਦੁੱਖ, ਚਿੰਤਾ, ਘਬਰਾਹਟ ਆਦਿ ਤੋਂ)
ਖ਼ਲਾਸੀ ਪਾ ਲਈ ਹੈ। **ਹਮ ਸਹਰੀ**—ਇਕੋ ਸ਼ਹਿਰ ਦਾ ਵਸਣ ਵਾਲਾ, ਸਤਸੰਗੀ।]

[**ਅਰਥ** : ਹੁਣ ਮੈਂ ਰਹਿਣ ਲਈ ਸੋਹਣੀ ਥਾਂ ਲੱਭ ਲਈ ਹੈ, ਉਥੇ ਸਦਾ ਸੁਖ ਹੀ ਸੁਖ
ਹੈ। ੧।

(ਜਿਸ ਆਤਮਕ ਅਵੱਸਥਾ-ਰੂਪ ਸ਼ਹਿਰ ਵਿਚ ਮੈਂ ਵੱਸਦਾ ਹਾਂ) ਉਸ ਸ਼ਹਿਰ ਦਾ ਨਾਮ
'ਬੇਗ਼ਮਪੁਰਾ' ਹੈ (ਭਾਵ—ਉਸ ਅਵੱਸਥਾ ਵਿਚ ਕੋਈ ਗ਼ਮ ਪੋਹ ਨਹੀਂ ਸਕਦਾ)। ਉਸ ਥਾਂ
ਨਾ ਕੋਈ ਦੁੱਖ ਹੈ, ਨਾ ਚਿੰਤਾ ਅਤੇ ਨਾ ਕੋਈ ਘਬਰਾਹਟ। ਉਥੇ ਦੁਨੀਆਂ ਵਾਲੀ ਜਾਇਦਾਦ
ਨਹੀਂ, ਤੇ ਨਾ ਹੀ ਉਸ ਜਾਇਦਾਦ ਨੂੰ ਕੋਈ ਟੈਕਸ ਹੈ। ਉਸ ਅਵੱਸਥਾ ਵਿਚ ਕਿਸੇ ਪਾਪ-
ਕਰਮ ਕਰਨ ਦਾ ਖ਼ਤਰਾ ਨਹੀਂ, ਕੋਈ ਡਰ ਨਹੀਂ, ਕੋਈ ਗਿਰਾਵਟ ਨਹੀਂ। ੧। ਰਹਾਉ।

ਉਹ (ਆਤਮਕ ਅਵੱਸਥਾ ਇਕ ਐਸੀ) ਪਾਤਸ਼ਾਹੀ ਹੈ ਜੋ ਸਦਾ ਟਿਕੀ ਰਹਿਣ ਵਾਲੀ
ਹੈ। ਉਥੇ ਕਿਸੇ ਦਾ ਦੂਜਾ, ਤੀਜਾ ਦਰਜਾ ਨਹੀਂ, ਸਭ ਇਕੋ ਜਿਹੇ ਹਨ। ਉਹ ਸ਼ਹਿਰ ਸਦਾ
ਉੱਘਾ ਹੈ ਤੇ ਵੱਸਦਾ ਹੈ, ਉਥੇ ਧਨੀ ਤੇ ਰੱਜੇ ਹੋਏ ਬੰਦੇ ਵੱਸਦੇ ਹਨ। (ਭਾਵ—ਉਸ ਆਤਮਕ
ਦਰਜੇ ਤੇ ਜੋ ਪੁੱਜਦੇ ਹਨ, ਉਨ੍ਹਾਂ ਦੇ ਅੰਦਰ ਕੋਈ ਵਿਤਕਰਾ ਨਹੀਂ ਰਹਿੰਦਾ ਤੇ ਉਨ੍ਹਾਂ ਨੂੰ
ਦੁਨੀਆਂ ਦੀ ਭੁੱਖ ਨਹੀਂ ਰਹਿੰਦੀ। ੨।

(ਉਸ ਆਤਮਕ ਸ਼ਹਿਰ/ਅਵੱਸਥਾ ਵਿਚ ਅੱਪੜੇ ਹੋਏ ਬੰਦੇ) ਅਨੰਦ ਨਾਲ ਵਿਚਰਦੇ
ਹਨ, ਉਹ ਉਸ ਰੱਬੀ ਮਹਲ ਦੇ ਭੇਤੀ ਹੁੰਦੇ ਹਨ; ਕੋਈ ਉਨ੍ਹਾਂ ਦੇ ਰਾਹ ਵਿਚ ਰੁਕਾਵਟ ਨਹੀਂ
ਪਾ ਸਕਦਾ। ਚਮਾਰ ਰਵਿਦਾਸ, ਜਿਸ ਨੇ (ਦੁੱਖ, ਚਿੰਤਾ, ਘਬਰਾਹਟ ਆਦਿ ਤੋਂ) ਖ਼ਲਾਸੀ
ਪਾ ਲਈ ਹੈ, ਆਖਦਾ ਹੈ—ਸਾਡਾ ਮਿੱਤਰ ਉਹੀ ਹੈ, ਜੋ ਸਾਡਾ ਸਤਿਸੰਗੀ ਹੈ। ੩।]

ਇਸ ਸ਼ਬਦ ਵਿਚ ਆਤਮਕ ਅਵਸਥਾ ਦੀ ਵਿਆਖਿਆ ਲਈ ਜੋ ਸ਼ਬਦਾਵਲੀ
ਵਰਤੀ ਹੈ, ਉਸ ਤੋਂ ਭਗਤ ਜੀ ਦੇ ਸਮਾਜਕ-ਰਾਜਨੀਤਿਕ ਵਿਚਾਰਾਂ ਦਾ ਵੀ ਪਤਾ ਲਗਦਾ
ਹੈ। ਇਸ ਸ਼ਬਦਾਵਲੀ ਨੂੰ ਆਧਾਰ ਬਣਾ ਕੇ ਕਈ ਵਿਦਵਾਨ ਇਹ ਕਹਿੰਦੇ ਹਨ ਕਿ ਭਗਤ

ਜੀ ਅਨੁਸਾਰ ਇਕ ਆਦਰਸ਼ਕ ਸਮਾਜ ਤੇ ਰਾਜ-ਪ੍ਰਬੰਧ ਅਜਿਹਾ ਹੋਣਾ ਚਾਹੀਦਾ ਹੈ ਜਿਸ ਵਿਚ ਹਰ ਕੋਈ ਸੁਤੰਤਰਤਾ ਨਾਲ ਵਿਚਰੇ, ਦੁੱਖ-ਤਕਲੀਫ਼ਾਂ ਨਾ ਹੋਣ, ਸਭ ਜੀਵ ਇਕ ਬਰਾਬਰ ਸਮਝੇ ਜਾਣ, ਊਚ-ਨੀਚ, ਅਮੀਰ-ਗਰੀਬ ਦਾ ਵਿਤਕਰਾ ਨਾ ਹੋਵੇ, ਆਪਣੀ ਜਾਇਦਾਦ ਨਾ ਹੋਵੇ, ਜਨਤਾ ਨੂੰ ਟੈਕਸਾਂ ਦੀ ਮਾਰ ਨਾ ਪਵੇ, ਕੋਈ ਭੁੱਖਾ ਨੰਗਾ ਨਾ ਹੋਵੇ, ਸਭ ਰੱਜੇ ਹੋਣ।

### *14. ਸਾਧ-ਸੰਗਤ :*

ਸਾਧ-ਸੰਗਤ ਸਤਿਗੁਰੂ ਦੀ ਪਾਠਸ਼ਾਲਾ ਹੈ। ਇਥੇ ਸੇਵਾ ਤੇ ਸਿਮਰਨ ਦੀ ਜਾਚ ਸਿੱਖੀਦੀ ਹੈ। ਗੁਰਬਾਣੀ ਤੇ ਗੁਰਮੁਖਾਂ ਦੀ ਸੰਗਤ ਮਨੁੱਖ ਦੀ ਧਾਰਮਿਕ ਸ਼ਖ਼ਸੀਅਤ ਦੀ ਘਾੜਤ ਘੜਦੀ ਹੈ। ਇਥੇ ਪ੍ਰਭੂ-ਪ੍ਰੀਤ ਪੈਦਾ ਹੁੰਦੀ ਹੈ, ਜੋ ਭਗਤੀ ਵਿਚ ਸਹਾਈ ਹੁੰਦੀ ਹੈ। ਮੰਦ-ਕਰਮਾਂ ਵਾਲੇ ਸੰਸਕਾਰ ਮੁੱਕਦੇ ਹਨ। ਅੰਤ ਨੂੰ ਸਭ ਤੋਂ ਉੱਚੀ ਆਤਮਕ ਅਵੱਸਥਾ ਦੀ ਪ੍ਰਾਪਤੀ ਹੁੰਦੀ ਹੈ :

**ਸਾਧਸੰਗਤਿ ਬਿਨਾ ਭਾਉ ਨਹੀ ਊਪਜੈ**
**ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥**
**ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ**
**ਪੈਜ ਰਾਖਹੁ ਰਾਜਾ ਰਾਮ ਮੇਰੀ॥** *(ਧਨਾਸਰੀ, ਪੰਨਾ ੬੯੪)*
**ਮਿਲਤ ਪਿਆਰੋ ਪ੍ਰਾਨ ਨਾਥੁ, ਕਵਨ ਭਗਤਿ ਤੇ॥**
**ਸਾਧਸੰਗਤਿ ਪਾਈ ਪਰਮ ਗਤੇ॥ ਰਹਾਉ॥** *(ਮਲਾਰ, ਪੰਨਾ ੧੨੯੩)*

[**ਭਾਵ-ਅਰਥ** : ਸਾਧ ਸੰਗਤ ਵਿਚ ਆ ਕੇ ਮੈਂ ਸਭ ਤੋਂ ਉੱਚੀ ਆਤਮਕ ਅਵਸਥਾ ਹਾਸਲ ਕਰ ਲਈ ਹੈ, ਨਹੀਂ ਤਾਂ ਜਿੰਦ ਦਾ ਮਾਲਕ ਪਿਆਰਾ ਪ੍ਰਭੂ ਹੋਰ ਕਿਸੇ ਤਰ੍ਹਾਂ ਦੀ ਭਗਤੀ ਨਾਲ ਨਹੀਂ ਸੀ ਮਿਲ ਸਕਦਾ।]

**ਮਾਧਉ ਸਤਸੰਗਤਿ ਸਰਨਿ ਤੁਮ੍ਹਾਰੀ॥**
**ਹਮ ਅਉਗਨ ਤੁਮ੍ ਉਪਕਾਰੀ॥ ੧॥ ਰਹਾਉ॥**
**ਤੁਮ ਮਖਤੂਲ ਸੁਪੇਦ ਸਪੀਅਲ, ਹਮ ਬਪੁਰੇ ਜਸ ਕੀਰਾ॥**
**ਸਤਸੰਗਤਿ ਮਿਲਿ ਰਹੀਐ ਮਾਧਉ, ਜੈਸੇ ਮਧੁਪ ਮਖੀਰਾ॥ ੨॥**
*(ਆਸਾ, ਪੰਨਾ ੪੮੬)*

[**ਅਰਥ** : ਹੇ ਮਾਧੋ! ਮੈਂ ਤੇਰੀ ਸਾਧ ਸੰਗਤ ਦੀ ਓਟ ਫੜੀ ਹੈ (ਮੈਨੂੰ ਇਥੋਂ ਵਿਛੜਨ ਨਾ ਦੇਵੀਂ), ਮੈਂ ਮੰਦ-ਕਰਮੀ ਹਾਂ (ਤੇਰਾ ਸਤਿਸੰਗ ਛੱਡ ਕੇ ਮੁੜ ਮੰਦੇ ਪਾਸੇ ਤੁਰ ਪੈਂਦਾ ਹਾਂ, ਪਰ) ਤੂੰ ਮਿਹਰ ਕਰਨ ਵਾਲਾ ਹੈਂ (ਤੂੰ ਫਿਰ ਜੋੜ ਲੈਂਦਾ ਹੈਂ)। ੧। ਰਹਾਉ।

ਹੇ ਮਾਧੋ! ਤੂੰ ਚਿੱਟਾ (ਸੁਪੇਦ), ਪੀਲਾ (ਸਪੀਅਲ) ਸੁਹਣਾ ਰੇਸ਼ਮ (ਮਖਤੂਲ) ਹੈਂ; ਮੈਂ ਨਿਮਾਣਾ (ਉਸ) ਕੀੜੇ ਵਾਂਗ ਹਾਂ (ਜੋ ਰੇਸ਼ਮ ਨੂੰ ਛੱਡ ਕੇ ਬਾਹਰ ਨਿਕਲ ਜਾਂਦਾ ਹੈ ਤੇ ਮਰ ਜਾਂਦਾ ਹੈ)। ਮਾਧੋ! ਤੂੰ ਮਿਹਰ ਕਰ ਮੈਂ ਤੇਰੀ ਸਤਿਸੰਗਤ ਵਿਚ ਜੁੜਿਆ ਰਹਾਂ, ਜਿਵੇਂ ਸ਼ਹਿਦ ਦੀਆਂ ਮੱਖੀਆਂ ਸ਼ਹਿਦ ਦੇ ਛੱਤੇ ਵਿਚ ਟਿਕੀਆਂ ਰਹਿੰਦੀਆਂ ਹਨ। ੨।]

## 15. ਪ੍ਰਭੂ ਤੋਂ ਦੂਰੀ ਕਿਉਂ? :

ਮਾਇਆ, ਜਗਤ ਦੇ ਪਦਾਰਥਾਂ ਦਾ ਮੋਹ, ਪੰਜ ਵਿਕਾਰ, ਧਨ-ਸੰਪਤੀ ਦੀ ਬਹੁਤਾਤ ਪ੍ਰਭੂ ਤੋਂ ਦੂਰੀ ਦਾ ਕਾਰਨ ਹਨ :

**ਨਾਥ ਕਛੂਅ ਨ ਜਾਨਉ ॥**
**ਮਨੁ ਮਾਇਆ ਕੈ ਹਾਥਿ ਬਿਕਾਨਉ ॥ ੧ ॥ ਰਹਾਉ ॥**
**ਤੁਮ ਕਹੀਅਤ ਹੌ ਜਗਤ ਗੁਰ ਸੁਆਮੀ ॥**
**ਹਮ ਕਹੀਅਤ ਕਲਿਜੁਗ ਕੇ ਕਾਮੀ ॥ ੧ ॥**
**ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ ॥**
**ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ ॥ ੨ ॥**

*(ਜੈਤਸਰੀ, ਪੰਨਾ ੭੧੦)*

(**ਅਰਥ** : ਹੇ ਮਾਲਕ! ਮੈਂ ਆਪਣਾ ਮਨ ਮਾਇਆ ਦੇ ਹੱਥ ਵਿਚ ਵੇਚ ਚੁਕਿਆ ਹਾਂ, ਮੇਰੀ ਇਸ ਅੱਗੇ ਕੋਈ ਪੇਸ਼ ਨਹੀਂ ਜਾਂਦੀ।

ਹੇ ਪ੍ਰਭੂ! ਤੂੰ ਜਗਤ ਦਾ ਖਸਮ ਅਖਵਾਉਂਦਾ ਹੈਂ, ਅਸੀਂ ਕਲਜੁਗੀ ਵਿਸ਼ਈ ਜੀਵ ਹਾਂ (ਸਾਡੀ ਰੱਖਿਆ ਕਰ)। ੧।

ਕਾਮ ਆਦਿਕ ਇਨ੍ਹਾਂ ਪੰਜਾਂ ਵਿਕਾਰਾਂ ਨੇ ਮੇਰਾ ਮਨ ਇੰਨਾ ਵਿਗਾੜ ਦਿੱਤਾ ਹੈ ਕਿ ਹਰ ਦਮ ਮੇਰੀ ਪਰਮਾਤਮਾ ਨਾਲੋਂ ਵਿੱਥ (ਦੂਰੀ) ਪਵਾ ਰਹੇ ਹਨ।]

## 16. ਕਰਮ-ਕਾਂਡੀ ਪੂਜਾ :

ਕਰਮ-ਕਾਂਡੀ ਪੂਜਾ ਤੋਂ ਭਾਵ ਹੈ ਦੇਵਤਿਆਂ ਜਾਂ ਮੂਰਤੀਆਂ ਦੀ ਪੂਜਾ ਅਤੇ ਕਈ ਤਰ੍ਹਾਂ ਦੇ ਅਖੌਤੀ ਧਰਮ-ਕਰਮ ਕਰਨੇ। ਮੂਰਤੀਆਂ/ਠਾਕੁਰਾਂ ਨੂੰ ਦੁੱਧ ਨਾਲ ਇਸ਼ਨਾਨ ਕਰਾਇਆ ਜਾਂਦਾ ਹੈ, ਉਨ੍ਹਾਂ ਤੇ ਫੁੱਲ ਚੜ੍ਹਾਏ ਜਾਂਦੇ ਹਨ, ਪ੍ਰਸ਼ਾਦ (ਨਈਵੇਦ) ਚੜ੍ਹਾਇਆ ਜਾਂਦਾ ਹੈ; ਮੂਰਤੀਆਂ ਨੂੰ ਸ਼ਿੰਗਾਰਿਆ ਜਾਂਦਾ ਹੈ, ਧੂਫ਼ ਧੁਖਾਏ ਜਾਂਦੇ ਹਨ, ਆਰਤੀ ਉਤਾਰੀ ਜਾਂਦੀ ਹੈ ਤੇ ਮੱਥਾ ਟੇਕਿਆ ਜਾਂਦਾ ਹੈ। ਇਹ ਸਭ ਨਿਰਾਰਥਕ ਕਰਮ ਹਨ; ਇਨ੍ਹਾਂ ਦਾ ਕੋਈ ਲਾਭ ਨਹੀਂ। ਇਸ ਨੂੰ ਭਗਤੀ ਨਹੀਂ ਕਿਹਾ ਜਾ ਸਕਦਾ; ਭਗਤੀ ਕੇਵਲ ਪ੍ਰਭੂ ਨਾਲ ਸੱਚਾ ਪ੍ਰੇਮ ਕਰਨਾ ਹੈ।

ਪੰਡਤ ਛੇ ਕਰਮ ਕਰਦੇ ਹਨ (ਵਿਦਿਆ ਪੜ੍ਹਨੀ ਤੇ ਪੜ੍ਹਾਉਣੀ, ਯੱਗ ਕਰਨੇ ਤੇ ਕਰਵਾਉਣੇ, ਦਾਨ ਦੇਣਾ ਤੇ ਲੈਣਾ) ਪਰ ਭਗਤ ਨਾਮਦੇਵ ਅਨੁਸਾਰ ਜੇ ਪੰਡਤ ਇਨ੍ਹਾਂ ਧਰਮ-ਕਰਮਾਂ ਦੀ ਥਾਂ ਪ੍ਰਭੂ ਦੀ ਭਗਤੀ ਨਹੀਂ ਕਰਦਾ ਤਾਂ ਉਹ ਚੰਡਾਲ ਦੇ ਸਮਾਨ (ਨੀਚ) ਹੈ। ਭਗਤ ਜੀ ਅਨੁਸਾਰ ਕੋਈ ਦਾਨ, ਯੱਗ, ਦੇਵ-ਪੂਜਾ, ਅਵਤਾਰ-ਭਗਤੀ, ਤੀਰਥ-ਇਸ਼ਨਾਨ ਮਨੁੱਖ ਨੂੰ ਮਾਇਆ ਫਾਹੀ ਤੋਂ ਨਹੀਂ ਬਚਾ ਸਕਦਾ, ਤੇ ਨਾ ਹੀ ਪ੍ਰਭੂ ਚਰਨਾਂ ਵਿਚ ਜੋੜ ਸਕਦਾ ਹੈ :

**ਦੂਧੁ ਤ ਬਛਰੈ ਥਨਹੁ ਬਿਟਾਰਿਓ ॥**
**ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥ ੧ ॥**

ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥
ਅਵਰੁ ਨ ਫੂਲੁ ਅਨੂਪੁ ਨ ਪਾਵਉ ॥ ੧ ॥ ਰਹਾਉ ॥
ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥
ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥ ੨ ॥
ਧੂਪ ਦੀਪ ਨਈਬੇਦਹਿ ਬਾਸਾ ॥
ਕੈਸੇ ਪੂਜ ਕਰਹਿ ਤੇਰੀ ਦਾਸਾ ॥ ੩ ॥ *(ਗੂਜਰੀ, ਪੰਨਾ ੫੨੫)*

[**ਪਦ ਅਰਥ** : **ਬਿਟਾਰਿਓ**—ਜੂਠਾ ਕਰ ਦਿੱਤਾ ਹੈ। **ਭਵਰਿ**—ਭੌਂਰੇ ਨੇ। **ਮੀਨਿ**—ਮੱਛੀ ਨੇ। **ਚਰਾਵਉ**—ਮੈਂ ਚੜ੍ਹਾਵਾਂ, ਭੇਟਾ ਕਰਾਂ। **ਮੈਲਾਗਰ**—ਮਲਯ ਪਰਬਤ ਉੱਤੇ ਚੰਦਨ ਦੇ ਬੂਟੇ। **ਬੇਰ੍ਹੇ**—ਲਪੇਟੇ ਹੋਏ। **ਭੁਇਅੰਗਾ**—ਸੱਪ। **ਬਿਖੁ**—ਜ਼ਹਿਰ। **ਨਈਬੇਦ**—ਕਿਸੇ ਬੁੱਤ ਜਾਂ ਦੇਵੀ-ਦੇਵਤੇ ਅੱਗੇ ਖਾਣ ਵਾਲੀਆਂ ਚੀਜ਼ਾਂ ਦੀ ਭੇਟਾ। **ਬਾਸਾ**—ਵਾਸ਼ਨਾ, ਸੁਗੰਧੀ।]

**ਸ਼ਬਦ ਦਾ ਭਾਵ** : 'ਪੂਜਾ' ਦੀਆਂ ਵਸਤਾਂ ਪਹਿਲਾਂ ਜੂਠੀਆਂ/ਅਪਵਿੱਤਰ ਹੋ ਚੁੱਕੀਆਂ ਹਨ, ਉਨ੍ਹਾਂ ਨਾਲ ਪੂਜਾ ਨਹੀਂ ਹੋ ਸਕਦੀ। ਕਹਿਣ ਦਾ ਭਾਵ ਹੈ ਕਿ ਦੇਵੀ-ਦੇਵਤਿਆਂ, ਬੁੱਤਾਂ, ਮੂਰਤੀਆਂ ਆਦਿ ਦੀ ਪੂਜਾ ਨਹੀਂ ਕਰਨੀ ਚਾਹੀਦੀ।

ਖਟੁ ਕਰਮ ਕੁਲ ਸੰਜੁਗਤੁ ਹੈ, ਹਰਿ ਭਗਤਿ ਹਿਰਦੈ ਨਾਹਿ ॥
ਚਰਨਾਰਬਿੰਦ ਨ ਕਥਾ ਭਾਵੈ, ਸੁਪਚ ਤੁਲਿ ਸਮਾਨਿ ॥
*(ਕੇਦਾਰਾ, ਪੰਨਾ ੧੧੨੪)*

[**ਪਦ ਅਰਥ** : **ਖਟੁ ਕਰਮ**—ਛੇ ਕਰਮ (ਜੋ ਬ੍ਰਾਹਮਣ ਲਈ ਜ਼ਰੂਰੀ ਹਨ)। **ਸੰਜੁਗਤੁ**—ਸਮੇਤ, ਸਹਿਤ। **ਚਰਨਾਰਬਿੰਦ**—ਚਰਨ ਕਮਲ। **ਸੁਪਚ**—ਚੰਡਾਲ, ਜੋ ਖਾਣ ਲਈ ਕੁੱਤੇ ਨੂੰ ਰਿੰਨ੍ਹ ਲਵੇ। **ਤੁਲਿ**—ਬਰਾਬਰ। **ਸਮਾਨਿ**—ਵਰਗਾ।]

ਸਤਜੁਗਿ ਸਤੁ, ਤੇਤਾ ਜਗੀ, ਦੁਆਪਰਿ ਪੂਜਾਚਾਰ ॥
ਤੀਨੌ ਜੁਗ ਤੀਨੌ ਦਿੜੇ, ਕਲਿ ਕੇਵਲ ਨਾਮ ਅਧਾਰ ॥ ੧ ॥
*(ਗਉੜੀ, ਪੰਨਾ ੩੪੬)*

[**ਅਰਥ** : (ਹੇ ਪੰਡਤ ਜੀ! ਤੁਹਾਡੇ ਅਨੁਸਾਰ) ਸਤਯੁਗ ਵਿਚ 'ਦਾਨ' ਆਦਿ ਪ੍ਰਧਾਨ ਸੀ, ਤ੍ਰੇਤਾ ਯੁਗ 'ਯੱਗਾਂ' ਵਿਚ ਪ੍ਰਵਿਰਤ ਰਿਹਾ, ਦੁਆਪਰ ਵਿਚ ਦੇਵਤਿਆਂ ਦੀ ਪੂਜਾ ਪ੍ਰਧਾਨ ਕਰਮ ਸੀ; (ਇਸ ਤਰ੍ਹਾਂ ਤੁਸੀਂ ਆਖਦੇ ਹੋ ਕਿ) ਤਿੰਨੇ ਯੁੱਗ ਇਨ੍ਹਾਂ ਤਿੰਨਾਂ 'ਧਰਮ-ਕਰਮਾਂ' ਤੇ ਜ਼ੋਰ ਦਿੰਦੇ ਹਨ; ਤੇ ਹੁਣ ਕਲਜੁਗ ਵਿਚ ਸਿਰਫ਼ ਰਾਮ ਨਾਮ ਦਾ ਆਸਰਾ ਹੈ (ਅਸਲ ਵਿਚ ਹਰ ਸਮੇਂ ਲਈ ਪਰਮਾਤਮਾ ਦੀ ਭਗਤੀ ਹੀ ਪ੍ਰਧਾਨ-ਕਰਮ ਹੈ]।

ਤਨੁ ਮਨੁ ਅਰਪਉ ਪੂਜ ਚਰਾਵਉ ॥
ਗੁਰ ਪਰਸਾਦਿ ਨਿਰੰਜਨੁ ਪਾਵਉ ॥ *(ਗੂਜਰੀ, ਪੰਨਾ ੫੨੫)*

[**ਅਰਥ** : ਹੇ ਪ੍ਰਭੂ! ਮੈਂ ਆਪਣਾ ਤਨ ਤੇ ਮਨ ਅਰਪਣ ਕਰਦਾ ਹਾਂ, ਤੇਰੀ ਪੂਜਾ ਵਜੋਂ ਭੇਟ ਕਰਦਾ ਹਾਂ; (ਇਸੇ ਭੇਟਾ ਨਾਲ ਹੀ) ਸਤਿਗੁਰੂ ਦੀ ਮਿਹਰ ਦੀ ਬਰਕਤ ਨਾਲ ਤੈਨੂੰ, ਮਾਇਆ-ਰਹਿਤ ਪ੍ਰਭੂ ਨੂੰ, ਲੱਭ ਸਕਦਾ ਹਾਂ।]

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥ ੧ ॥ ਰਹਾਉ ॥
... ... ... ...
ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ
ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥
ਨਾਮ ਤੇਰੇ ਕੀ ਜੋਤਿ ਲਗਾਈ
ਭਇਓ ਉਜਿਆਰੋ ਭਵਨ ਸਗਲਾਰੇ ॥ ੨ ॥
... ... ... ...
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ
ਸਤਿ ਨਾਮ ਹੈ ਹਰਿ ਭੋਗ ਤੁਹਾਰੇ ॥ *(ਧਨਾਸਰੀ, ਪੰਨਾ ੬੯੪)*

**ਸ਼ਬਦ ਦਾ ਭਾਵ** : ਆਰਤੀ ਆਦਿ ਦੇ ਅਡੰਬਰ ਕੂੜੇ ਹਨ। ਸਿਮਰਨ ਹੀ ਜ਼ਿੰਦਗੀ ਦਾ ਸਹੀ ਰਸਤਾ ਹੈ।

## *17. ਮਨੁੱਖ ਦੀ ਪਾਇਆਂ (ਹਸਤੀ) :*

ਮਨੁੱਖ ਭਾਵੇਂ ਸੁੰਦਰ ਸਰੀਰ ਤੇ ਧਨ-ਮਾਲ ਦੇ ਹੰਕਾਰ ਵਿਚ ਆਕੜਿਆ ਫਿਰਦਾ ਰਹਿੰਦਾ ਹੈ, ਪਰ ਅਸਲ ਵਿਚ ਇਹ ਪ੍ਰਭੂ ਦੀ ਜੋਤਿ ਦੇ ਸਹਾਰੇ ਹੀ ਤੁਰਿਆ ਫਿਰਦਾ ਹੈ। ਹੱਡ, ਮਾਸ ਤੇ ਨਾੜੀਆਂ ਦੇ ਬਣੇ ਇਸ ਦੇ ਸਰੀਰ ਵਿਚੋਂ ਜਦ ਪ੍ਰਭੂ-ਜੋਤਿ ਉਡਾਰੀ ਮਾਰ ਜਾਂਦੀ ਹੈ ਤਾਂ ਇਹ ਮਿੱਟੀ ਬਣ ਜਾਂਦਾ ਹੈ। ਜਿਨ੍ਹਾਂ ਤੇ ਉਹ ਮਾਣ ਕਰਦਾ ਸੀ, ਹੁਣ ਉਨ੍ਹਾਂ ਵਿਚੋਂ ਕੋਈ ਵਸਤੂ ਕੰਮ ਨਹੀਂ ਆਉਂਦੀ :

ਜਲ ਕੀ ਭੀਤਿ, ਪਵਨ ਕਾ ਥੰਭਾ, ਰਕਤ ਬੁੰਦ ਕਾ ਗਾਰਾ ॥
ਹਾਡ ਮਾਸ ਨਾਂੜੀ ਕੋ ਪਿੰਜਰੁ, ਪੰਖੀ ਬਸੈ ਬਿਚਾਰਾ ॥ ੧ ॥
ਪ੍ਰਾਨੀ ਕਿਆ ਮੇਰਾ ਕਿਆ ਤੇਰਾ ॥
ਜੈਸੇ ਤਰਵਰ ਪੰਖਿ ਬਸੇਰਾ ॥ ੧ ॥ ਰਹਾਉ ॥
ਰਾਖਹੁ ਕੰਧ ਉਸਾਰਹੁ ਨੀਵਾਂ ॥
ਸਾਢੇ ਤੀਨਿ ਹਾਥ ਤੇਰੀ ਸੀਵਾਂ ॥ ੨ ॥
ਬੰਕੇ ਬਾਲ ਪਾਗ ਸਿਰਿ ਡੇਰੀ ॥
ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥ ੩ ॥ *(ਸੋਰਠਿ, ਪੰਨਾ ੬੫੯)*

[ਅਰਥ : ਜੀਵ ਰੂਪੀ ਵਿਚਾਰਾ ਪੰਛੀ ਉਸ ਸਰੀਰ ਵਿਚ ਵੱਸ ਰਿਹਾ ਹੈ, ਜਿਸ ਦੀ ਕੰਧ ਮਾਨੋ ਪਾਣੀ ਦੀ ਹੈ, ਜਿਸ ਦੀ ਥੰਮ੍ਹੀ ਹਵਾ (ਸੁਆਸਾਂ) ਦੀ ਹੈ, ਮਾਂ ਦੀ ਰੱਤ ਤੇ ਪਿਤਾ ਦੇ ਵੀਰਜ ਦਾ ਜਿਸ ਨੂੰ ਗਾਰਾ ਲੱਗਾ ਹੋਇਆ ਹੈ, ਤੇ ਹੱਡ ਮਾਸ ਦੀਆਂ ਨਾੜੀਆਂ ਦਾ ਪਿੰਜਰ ਬਣਿਆ ਹੋਇਆ ਹੈ। ੧।

ਜਿਵੇਂ ਰੁੱਖਾਂ ਉੱਤੇ ਪੰਛੀਆਂ ਦਾ (ਸਿਰਫ ਰਾਤ ਲਈ) ਡੇਰਾ ਹੁੰਦਾ ਹੈ (ਤਿਵੇਂ ਜੀਵਾਂ

ਦੀ ਵਸੋਂ ਜਗਤ ਵਿਚ ਹੈ)। ਹੇ ਭਾਈ! ਫਿਰ ਇਨ੍ਹਾਂ ਵਿਤਕਰਿਆਂ (ਤੇਰ-ਮੇਰ) ਤੇ ਵੰਡਾਂ ਦਾ ਕੀ ਲਾਭ?। ੧। ਰਹਾਉ।

ਹੇ ਭਾਈ! ਡੂੰਘੀਆਂ ਨੀਹਾਂ ਪੁਟਾ ਕੇ ਤੂੰ ਉਨ੍ਹਾਂ ਉੱਤੇ ਕੰਧਾਂ ਉਸਰਵਾਉਂਦਾ ਹੈਂ, ਪਰ ਤੈਨੂੰ ਆਪ ਨੂੰ (ਹਰ ਰੋਜ਼ ਤਾਂ ਵੱਧ ਤੋਂ ਵੱਧ) ਸਾਢੇ ਤਿੰਨ ਹੱਥ ਥਾਂ ਹੀ (ਸੌਣ ਲਈ) ਚਾਹੀਦੀ ਹੈ। ੨।

ਤੂੰ ਸਿਰ ਉੱਤੇ ਵਾਲ ਸੰਵਾਰ-ਸੰਵਾਰ ਕੇ, ਵਿੰਗੀ ਪੱਗ ਬੰਨ੍ਹਦਾ ਹੈ (ਪਰ ਸੋਚਦਾ ਨਹੀਂ ਕਿ) ਇਹ ਤੇਰਾ ਸਰੀਰ ਹੀ ਕਿਸੇ ਦਿਨ ਸੁਆਹ ਦੀ ਢੇਰੀ ਹੋ ਜਾਏਗਾ। ੩।]

## *18. ਸਰੀਰਕ ਮੋਹ :*

ਆਮ ਲੋਕ ਦਿਨ ਰਾਤ ਸਰੀਰ ਦੀ ਪਾਲਣਾ ਦੇ ਆਹਰ ਵਿਚ ਲੱਗੇ ਰਹਿੰਦੇ ਹਨ; ਇਸ ਨੂੰ ਸੁੰਦਰ ਤੇ ਰਿਸ਼ਟ-ਪੁਸ਼ਟ ਬਣਾਉਂਦੇ ਹਨ। ਲੋਭ ਵੱਸ ਹੋ ਕੇ ਸੰਸਾਰਕ ਪਦਾਰਥ ਇਕੱਤਰ ਕਰਨ ਦੀ ਹੋੜ ਵਿਚ ਲੱਗ ਜਾਂਦੇ ਹਨ ਤੇ ਪ੍ਰਭੂ ਨੂੰ ਵਿਸਾਰ ਹੀ ਦਿੰਦੇ ਹਨ। ਉਨ੍ਹਾਂ ਨੂੰ ਅਨੇਕਾਂ ਦੁੱਖ-ਸੰਤਾਪ ਸਹੇੜਨੇ ਪੈਂਦੇ ਹਨ, ਉਹ ਖ਼ੁਆਰ ਹੁੰਦੇ ਹਨ ਤੇ ਇਸੇ ਹਾਲਤ ਵਿਚ ਉਨ੍ਹਾਂ ਦੇ ਜੀਵਨ ਦਾ ਅੰਤ ਹੋ ਜਾਂਦਾ ਹੈ। ਦੂਜੇ ਪਾਸੇ ਪ੍ਰਭੂ ਦੇ ਭਗਤ ਸੰਸਾਰਕ ਕਾਰਜ ਕਰਦੇ ਹੋਏ ਪ੍ਰਭੂ ਨਾਲ ਚਿੱਤ ਜੋੜੀ ਰੱਖਦੇ ਹਨ। ਉਨ੍ਹਾਂ 'ਤੇ ਦੁੱਖ-ਸੁਖ ਦਾ ਕੋਈ ਪ੍ਰਭਾਵ ਨਹੀਂ ਪੈਂਦਾ, ਮੌਤ ਦਾ ਡਰ ਉਨ੍ਹਾਂ ਦੇ ਨੇੜੇ ਨਹੀਂ ਫਟਕਦਾ ਤੇ ਉਹ ਹਮੇਸ਼ਾ ਖੇੜੇ ਵਿਚ ਰਹਿੰਦੇ ਹਨ। ਭਗਤ ਜੀ ਸੰਸਾਰਕ/ਸਰੀਰਕ ਮੋਹ-ਗ੍ਰਸਤ ਲੋਕਾਂ ਦੀ ਦਸ਼ਾ ਇੰਜ ਬਿਆਨ ਕਰਦੇ ਹਨ :

**ਚਮਰਟਾ ਗਾਂਠਿ ਨ ਜਨਈ॥ ਲੋਗੁ ਗਠਾਵੈ ਪਨਹੀ॥ ੧॥ ਰਹਾਉ॥**
**ਆਰ ਨਹੀ ਜਿਹ ਤੋਪਉ॥ ਨਹੀ ਰਾਂਬੀ ਠਾਉ ਰੋਪਉ॥ ੧॥**
**ਲੋਗੁ ਗੰਠਿ ਗੰਠਿ ਖਰਾ ਬਿਗੂਚਾ॥ ਹਉ ਬਿਨੁ ਗਾਂਠੇ ਜਾਇ ਪਹੂਚਾ॥ ੨॥**
**ਰਵਿਦਾਸੁ ਜਪੈ ਰਾਮ ਨਾਮਾ॥ ਮੋਹਿ ਜਮ ਸਿਉ ਨਾਹੀ ਕਾਮਾ॥ ੩॥**

*(ਸੋਰਠਿ, ਪੰਨਾ ੬੫੯)*

[**ਅਰਥ** : ਮੈਂ ਗ਼ਰੀਬ ਚਮਾਰ (ਸਰੀਰ ਰੂਪੀ ਜੁੱਤੀ ਨੂੰ) ਗੰਢਣਾ ਨਹੀਂ ਜਾਣਦਾ, ਪਰ ਸੰਸਾਰ ਦੇ ਜੀਵ ਆਪੋ-ਆਪਣੀ (ਸਰੀਰ ਰੂਪੀ) ਜੁੱਤੀ ਗੰਢਾ ਰਹੇ ਹਨ (ਭਾਵ ਲੋਕ ਦਿਨ-ਰਾਤ ਕੇਵਲ ਸਰੀਰ ਦੀ ਪਾਲਣਾ ਦੇ ਆਹਰ ਵਿਚ ਲੱਗ ਰਹੇ ਹਨ)। ੧। ਰਹਾਉ।

ਮੇਰੇ ਪਾਸ ਆਰ ਨਹੀਂ ਕਿ ਮੈਂ ਜੁੱਤੀ ਨੂੰ ਤ੍ਰੋਪੇ ਲਾਵਾਂ (ਭਾਵ—ਮੇਰੇ ਅੰਦਰ 'ਮੋਹ' ਦੀ ਖਿੱਚ ਨਹੀਂ ਕਿ ਮੇਰੀ ਸੁਰਤ ਸਦਾ ਸਰੀਰ ਵਿਚ ਟਿਕੀ ਰਹੇ)। ਮੇਰੇ ਪਾਸ ਰੰਬੀ ਨਹੀਂ ਕਿ ਜੁੱਤੀ ਨੂੰ ਟਾਕੀਆਂ ਲਾਵਾਂ (ਭਾਵ—ਮੇਰੇ ਅੰਦਰ 'ਲੋਭ' ਨਹੀਂ ਕਿ ਚੰਗੇ ਖਾਣੇ ਲਿਆ ਲਿਆ ਕੇ ਨਿਤ ਸਰੀਰ ਨੂੰ ਪਾਲਦਾ ਰਹਾਂ। ੧।

ਸੰਸਾਰ ਗੰਢ-ਗੰਢ ਕੇ (ਭਾਵ—ਸਰੀਰ ਦੀ ਪਾਲਣਾ-ਪੋਸ਼ਣਾ ਕਰਦਾ ਹੋਇਆ) ਬਹੁਤ ਖ਼ੁਆਰ ਹੋ ਰਿਹਾ ਹੈ; ਮੈਂ ਗੰਢਣ ਦਾ ਕੰਮ ਛੱਡ ਕੇ (ਭਾਵ—ਆਪਣੇ ਸਰੀਰ ਦੇ ਹੀ ਨਿੱਤ ਆਹਰੇ ਲੱਗੇ ਰਹਿਣ ਨੂੰ ਛੱਡ ਕੇ) ਪਰਮਾਤਮਾ ਦੇ ਚਰਨਾਂ ਵਿਚ ਪੁੱਜ ਗਿਆ ਹਾਂ। ੨।

ਰਵਿਦਾਸ ਹੁਣ ਪਰਮਾਤਮਾ ਦਾ ਨਾਮ ਸਿਮਰਦਾ ਹੈ, (ਤੇ ਸਰੀਰ ਦਾ ਮੋਹ ਛੱਡ ਬੈਠਾ

ਹੈ, ਇਸ ਵਾਸਤੇ) ਮੈਨੂੰ (ਰਵਿਦਾਸ ਨੂੰ) ਜਮਾਂ ਨਾਲ ਕੋਈ ਵਾਸਤਾ ਨਹੀਂ ਰਹਿ ਗਿਆ। ੩।]

## *19. ਵਿਕਾਰ :*

**ਪੰਜ ਵਿਕਾਰ**—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ—ਮਨੁੱਖ ਦੇ ਆਤਮਿਕ ਜੀਵਨ ਨੂੰ ਲੁੱਟ ਰਹੇ ਹਨ; ਉਸ ਨੂੰ ਚੰਗੇ-ਬੁਰੇ ਦੀ ਪਛਾਣ ਹੀ ਨਹੀਂ। ਇਸ ਦਾ ਕਾਰਨ ਜੀਵ ਦੀ ਅਗਿਆਨਤਾ ਹੈ। ਵਿਕਾਰਾਂ ਦੀ ਮਾਰ ਖਾਂਦਾ ਹੋਇਆ ਵੀ ਮਨ, ਵਿਕਾਰਾਂ ਵਲੋਂ ਨਹੀਂ ਮੁੜਦਾ। ਵਿਕਾਰਾਂ ਤੋਂ ਬਚਣ ਦਾ ਇਕੋ-ਇਕ ਉਪਾਅ ਹੈ—ਪ੍ਰਭੂ ਦੀ ਸ਼ਰਨ ਵਿਚ ਆਉਣਾ ਤੇ ਉਸ ਦੀ ਸਿਫ਼ਤ-ਸਲਾਹ ਕਰਨਾ :

**ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ, ਏਕ ਦੋਖ ਬਿਨਾਸ॥**
**ਪੰਚ ਦੋਖ ਅਸਾਧ ਜਾ ਮਹਿ, ਤਾ ਕੀ ਕੇਤਕ ਆਸ॥ ੧॥**
**ਮਾਧੋ ਅਬਿਦਿਆ ਹਿਤ ਕੀਨ॥ ਬਿਬੇਕ ਦੀਪ ਮਲੀਨ॥ ੧॥ ਰਹਾਉ॥**

*(ਆਸਾ, ਪੰਨਾ ੪੮੬)*

[**ਪਦ ਅਰਥ :** **ਮ੍ਰਿਗ**—ਹਿਰਨ। **ਮੀਨ**—ਮੱਛੀ। **ਭ੍ਰਿੰਗ**—ਭੌਰਾ। **ਪਤੰਗ**—ਭੰਬਟ। **ਕੁੰਚਰ**—ਹਾਥੀ। **ਦੋਖ**—ਐਬ, ਵਿਕਾਰ (**ਹਿਰਨ** ਨੂੰ ਘੰਡੇ-ਹੇੜੇ ਦਾ ਨਾਦ ਸੁਣਨ ਦਾ ਰਸ, **ਮੱਛੀ** ਨੂੰ ਜੀਭ ਦਾ ਚਸਕਾ, **ਭੌਰੇ** ਨੂੰ ਫੁੱਲ ਸੁੰਘਣ ਦੀ ਆਦਤ, **ਭੰਬਟ** ਦਾ ਦੀਵੇ/ਬਲਬ ਆਦਿ ਉੱਤੇ ਸੜ ਮਰਨਾ (ਅੱਖਾਂ ਨਾਲ ਵੇਖਣ ਦਾ ਚਸਕਾ), **ਹਾਥੀ** ਨੂੰ ਕਾਮ ਵਾਸ਼ਨਾ। **ਅਸਾਧ**—ਜੋ ਵੱਸ ਵਿਚ ਨਾ ਆ ਸਕੇ। **ਅਬਿਦਿਆ**—ਅਗਿਆਨਤਾ। **ਹਿਤ**—ਮੋਹ, ਪਿਆਰ। **ਮਲੀਨ**—ਮੈਲਾ।]

[**ਅਰਥ :** ਹਿਰਨ, ਮੱਛੀ, ਭੌਰਾ, ਭੰਬਟ, ਹਾਥੀ—ਇਕ ਇਕ ਐਬ (ਵਿਕਾਰ) ਦੇ ਕਾਰਨ ਇਨ੍ਹਾਂ ਦਾ ਨਾਸ ਹੋ ਜਾਂਦਾ ਹੈ; ਪਰ ਮਨੁੱਖ ਵਿਚ ਇਹ ਪੰਜੇ ਵੱਸ ਵਿਚ ਨਾ ਆਉਣ ਵਾਲੇ ਰੋਗ ਹਨ। ਇਸ (ਮਨੁੱਖ) ਦੇ ਬਚਣ ਦੀ ਆਸ ਕਦੋਂ ਤੱਕ ਹੋ ਸਕਦੀ ਹੈ?। ੧।

ਹੇ ਪ੍ਰਭੂ! ਜੀਵ ਅਗਿਆਨਤਾ ਨਾਲ ਪਿਆਰ ਕਰ ਰਹੇ ਹਨ, ਇਸ ਵਾਸਤੇ ਇਨ੍ਹਾਂ ਦੇ ਬਿਬੇਕ ਦਾ ਦੀਵਾ ਧੁੰਦਲਾ ਹੋ ਗਿਆ ਹੈ (ਭਾਵ—ਪਰਖ-ਹੀਣ ਹੋ ਰਹੇ ਹਨ, ਭਲੇ-ਬੁਰੇ ਦੀ ਪਛਾਣ ਨਹੀਂ ਕਰ ਸਕਦੇ। ੧। ਰਹਾਉ।]

**ਦੇਵ, ਸੰਸੈ ਗਾਂਠਿ ਨ ਛੂਟੈ॥**
**ਕਾਮ ਕ੍ਰੋਧ ਮਾਇਆ ਮਦ ਮਤਸਰ, ਇਨ ਪੰਚਹੁ ਮਿਲਿ ਲੂਟੇ॥**

*(ਰਾਮਕਲੀ, ਪੰਨਾ ੯੭੪)*

[**ਅਰਥ :** ਹੇ ਪ੍ਰਭੂ! ਕਾਮ, ਕ੍ਰੋਧ, ਮਾਇਆ ਦਾ ਮੋਹ, ਅਹੰਕਾਰ ਤੇ ਈਰਖਾ-ਸਾੜਾ—ਇਨ੍ਹਾਂ ਪੰਜਾਂ ਨੇ ਰਲ ਕੇ ਸਭ ਜੀਵਾਂ ਦੇ ਆਤਮਕ ਗੁਣਾਂ ਨੂੰ ਲੁੱਟ ਲਿਆ ਹੈ। ਇਸ ਵਾਸਤੇ ਅੰਦਰੋਂ ਸਹਿਮ (ਡਰ) ਦੀ ਗੰਢ ਨਹੀਂ ਖੁਲ੍ਹਦੀ। ੧। ਰਹਾਉ।]

**ਇਨ ਦੂਤਨ ਖਲੁ ਬਧੁ ਕਰਿ ਮਾਰਿਓ॥**
**ਬਡੋ ਨਿਲਾਜੁ ਅਜਹੂ ਨਹੀ ਹਾਰਿਓ॥ ੫॥**
**ਕਹਿ ਰਵਿਦਾਸ ਕਹਾ ਕੈਸੇ ਕੀਜੈ॥**
**ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ॥ ੬॥** *(ਜੈਤਸਰੀ, ਪੰਨਾ ੭੧੦)*

[**ਅਰਥ** : ਇਨ੍ਹਾਂ ਭੈੜਿਆਂ (ਦੂਤਾਂ) ਨੇ ਮੇਰੇ ਮੂਰਖ ਮਨ ਨੂੰ ਬੁਰੀ ਤਰ੍ਹਾਂ ਮਾਰ ਕੀਤੀ ਹੈ, ਪਰ ਇਹ ਮਨ ਬੜਾ ਬੇਸ਼ਰਮ ਹੈ, ਅਜੇ ਵੀ ਵਿਕਾਰਾਂ ਵਲੋਂ ਮੁੜਿਆ ਨਹੀਂ। ੫।

ਰਵਿਦਾਸ ਆਖਦਾ ਹੈ—ਹੋਰ ਕਿੱਥੇ ਜਾਵਾਂ ? ਹੋਰ ਕੀ ਕਰਾਂ ? (ਇਨ੍ਹਾਂ ਵਿਕਾਰਾਂ ਤੋਂ ਬਚਣ ਲਈ) ਪਰਮਾਤਮਾ ਤੋਂ ਬਿਨਾਂ ਹੋਰ ਕਿਸੇ ਦਾ ਆਸਰਾ ਨਹੀਂ ਲਿਆ ਜਾ ਸਕਦਾ। ੬।]

## *20. ਮਾਇਆਧਾਰੀ ਦੀ ਦਸ਼ਾ :*

ਮਾਇਆਧਾਰੀ ਉਹ ਹੈ ਜੋ ਹਰ ਸਮੇਂ ਮਾਇਆ ਜੋੜਨ ਤੇ ਹੋਰ ਵਧਾਉਣ ਬਾਰੇ ਹੀ ਸੋਚਦਾ ਰਹਿੰਦਾ ਹੈ। ਮਾਇਆ ਦੇ ਮੋਹ ਵਿਚ ਫਸਿਆ ਉਹ ਹਾਸੋ-ਹੀਣਾ ਨਾਚ ਨੱਚਦਾ ਹੈ। ਉਸ ਦੀ ਸਾਰੀ ਦੌੜ-ਭੱਜ ਮਾਇਆ ਲਈ ਹੀ ਹੁੰਦੀ ਹੈ। ਧਨ ਪ੍ਰਾਪਤ ਹੋਣ ਨਾਲ ਉਹ ਹੰਕਾਰ ਵਿਚ ਆ ਜਾਂਦਾ ਹੈ; ਪਰ ਜੇ ਕਿਤੇ ਘਾਟਾ ਪੈ ਜਾਵੇ, ਧਨ ਹੱਥੋਂ ਨਿਕਲ ਜਾਵੇ ਤਾਂ ਰੋਂਦਾ ਹੈ ਤੇ ਦੁਖੀ ਹੁੰਦਾ ਹੈ। ਮਨ, ਬਚਨਾਂ ਤੇ ਕਰਮਾਂ ਰਾਹੀਂ ਮਾਇਆ ਵਿਚ ਫਸਿਆ ਹੋਇਆ, ਪ੍ਰਭੂ ਤੋਂ ਦੂਰ ਰਹਿੰਦਾ ਹੈ ਤੇ ਅੰਤ ਨੂੰ ਜਨਮ-ਮਰਨ ਦੇ ਗੇੜ ਵਿਚ ਪੈ ਜਾਂਦਾ ਹੈ। ਪ੍ਰਭੂ-ਪ੍ਰੀਤ ਹੀ ਮਾਇਆ ਦੇ ਪ੍ਰਭਾਵ ਤੋਂ ਬਚਾ ਸਕਦੀ ਹੈ :

**ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥**
**ਦੇਖੈ ਦੇਖੈ ਸੁਨੈ ਬੋਲੈ, ਦਉਰਿਓ ਫਿਰਤੁ ਹੈ॥ ੧॥ ਰਹਾਉ॥**
**ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥**
**ਮਾਇਆ ਗਈ ਤਬ ਰੋਵਨੁ ਲਗਤੁ ਹੈ॥ ੧॥**
**ਮਨ ਬਚ ਕ੍ਰਮ ਰਸ ਕਸਹਿ ਲੁਭਾਨਾ॥**
**ਬਿਨਸਿ ਗਇਆ ਜਾਇ ਕਹੂੰ ਸਮਾਨਾ॥ ੨॥**
**ਕਹਿ ਰਵਿਦਾਸ ਬਾਜੀ ਜਗੁ ਭਾਈ॥**
**ਬਾਜੀਗਰ ਸਉ ਮੋੁਹਿ ਪ੍ਰੀਤਿ ਬਨਿ ਆਈ॥ ੩॥** *(ਆਸਾ, ਪੰਨਾ ੪੮੭)*

[**ਅਰਥ** : (ਮਾਇਆ ਦੇ ਮੋਹ ਵਿਚ ਫਸ ਕੇ) ਇਹ ਮਿੱਟੀ ਦਾ ਪੁਤਲਾ (ਮਨੁੱਖ) ਕਿਵੇਂ ਹਾਸੋ-ਹੀਣਾ ਨਾਚ ਨੱਚ ਰਿਹਾ ਹੈ (ਭਟਕ ਰਿਹਾ ਹੈ)। ਇਹ ਮਾਇਆ ਨੂੰ ਹੀ ਚਾਰ-ਚੁਫੇਰੇ ਢੂੰਡਦਾ ਹੈ, (ਮਾਇਆ ਦੀਆਂ ਹੀ ਗੱਲਾਂ) ਸੁਣਦਾ ਤੇ ਕਰਦਾ ਹੈ। ਮਾਇਆ ਦੀ ਖ਼ਾਤਰ ਦੌੜਿਆ ਫਿਰਦਾ ਹੈ। ੧। ਰਹਾਉ।

ਜਦੋਂ ਇਸ ਨੂੰ ਕੁਝ ਧਨ ਮਿਲ ਜਾਂਦਾ ਹੈ, ਤਾਂ ਇਹ ਹੰਕਾਰ ਕਰਨ ਲੱਗ ਪੈਂਦਾ ਹੈ, ਪਰ ਜੇ ਧਨ ਗੁਆਚ ਜਾਵੇ ਤਾਂ ਰੋਂਦਾ ਹੈ ਤੇ ਦੁਖੀ ਹੁੰਦਾ ਹੈ। ੧।

ਆਪਣੇ ਮਨ, ਬਚਨਾਂ ਤੇ ਕਰਤੂਤਾਂ ਦੀ ਰਾਹੀਂ ਚਸਕਿਆਂ ਵਿਚ ਫਸਿਆ ਹੋਇਆ ਹੈ, (ਆਖ਼ਰ ਮੌਤ ਆਉਣ ’ਤੇ) ਜਦੋਂ ਇਹ ਸਰੀਰ ਢਹਿ ਪੈਂਦਾ ਹੈ ਤਾਂ ਜੀਵ ਸਰੀਰ ਵਿਚੋਂ ਜਾ ਕੇ (ਪ੍ਰਭੂ-ਚਰਨਾਂ ਵਿਚ ਪੁੱਜਣ ਦੀ ਥਾਂ) ਕਿਸੇ ਗ਼ਲਤ ਥਾਂ ਤੇ ਹੀ ਜਾ ਟਿਕਦਾ ਹੈ। ੧।

ਰਵਿਦਾਸ ਆਖਦਾ ਹੈ—ਹੇ ਭਾਈ! ਇਹ ਜਗਤ ਇਕ ਖੇਡ ਹੀ ਹੈ; ਮੇਰੀ ਪ੍ਰੀਤ ਤਾਂ (ਮਾਇਆ ਦੀ ਥਾਂ) ਇਸ ਖੇਡ ਦੇ ਬਣਾਉਣ ਵਾਲੇ ਨਾਲ ਲੱਗ ਗਈ ਹੈ। ਇਸ ਲਈ

ਮੈਂ ਇਸ ਹਾਸੋ-ਹੀਣੇ ਨਾਚ ਤੋਂ ਬਚ ਗਿਆ ਹਾਂ। ੩।]

## 21. ਮੌਤ ਅਟੱਲ ਹੈ—ਮਾਇਆ ਦੀ ਨੀਂਦ ਤੋਂ ਜਾਗੋ :

ਮਨੁੱਖ ਦੀ ਉਮਰ ਹਰ ਛਿਨ, ਹਰ ਪਲ ਘਟ ਰਹੀ ਹੈ, ਸੰਗੀ-ਸਾਥੀ ਸੰਸਾਰ ਤੋਂ ਤੁਰੀ ਜਾ ਰਹੇ ਹਨ ਤੇ ਅਸੀਂ ਵੀ ਅੱਜ-ਭਲਕ ਚਲੇ ਜਾਣਾ ਹੈ। ਇਸ ਲਈ ਮਾਇਆ ਦੀ ਨੀਂਦ ਤੋਂ ਜਾਗ ਕੇ (ਪ੍ਰਭੂ ਸਿਮਰਨ ਤੇ ਲੋਕ-ਸੇਵਾ ਵਾਲਾ) ਆਪਣਾ ਫ਼ਰਜ਼ ਪਛਾਨਣਾ ਚਾਹੀਦਾ ਹੈ :

**ਜੋ ਦਿਨ ਆਵਹਿ ਸੋ ਦਿਨ ਜਾਹੀ ॥**
**ਕਰਨਾ ਕੂਚੁ ਰਹਨੁ ਥਿਰੁ ਨਾਹੀ ॥**
**ਸੰਗੁ ਚਲਤ ਹੈ ਹਮ ਭੀ ਚਲਨਾ ॥**
**ਦੂਰਿ ਗਵਨੁ ਸਿਰ ਊਪਰਿ ਮਰਨਾ ॥ ੧ ॥**
**ਕਿਆ ਤੂ ਸੋਇਆ ਜਾਗੁ ਇਆਨਾ ॥**
**ਤੈ ਜੀਵਨੁ ਜਗਿ ਸਚੁ ਕਰਿ ਜਾਨਾ ॥ ੧ ॥ ਰਹਾਉ ॥**
... ... ... ...
**ਜਨਮੁ ਸਿਰਾਨੋ, ਪੰਥੁ ਨ ਸਵਾਰਾ ॥**
**ਸਾਂਝ ਪਰੀ ਦਹ ਦਿਸ ਅੰਧਿਆਰਾ ॥**
**ਕਹਿ ਰਵਿਦਾਸ ਨਿਦਾਨਿ ਦਿਵਾਨੇ ॥**
**ਚੇਤਸਿ ਨਾਹੀ ਦੁਨੀਆ ਫਨ ਖਾਨੇ ॥ ੩ ॥** *(ਸੂਹੀ, ਪੰਨਾ ੭੯੩)*

[**ਪਦ ਅਰਥ** : **ਗਵਨੁ**—ਪੈਂਡਾ। **ਕਿਆ**—ਕਿਉਂ। **ਸਚੁ**—ਸਦਾ ਕਾਇਮ ਰਹਿਣ ਵਾਲਾ। **ਸੰਗੁ**—ਸਾਥ। **ਸਿਰਾਨੋ**—ਗੁਜ਼ਰ ਰਿਹਾ ਹੈ। **ਪੰਥੁ**—ਜੀਵਨ ਦਾ ਰਸਤਾ। **ਸਾਂਝ**—ਸ਼ਾਮ। **ਦਹ ਦਿਸ**—ਦਸੀਂ ਪਾਸੀਂ। **ਨਿਦਾਨਿ**—ਅੰਤ ਨੂੰ। **ਫਨ ਖਾਨੇ**—ਨਾਸ਼ਵੰਤ।]

**ਤੂ ਕਾਂਇ ਗਰਬਹਿ ਬਾਵਲੀ ॥**
**ਜੈਸੇ ਭਾਦਉ ਖੂੰਬਰਾਜੁ, ਤੂ ਤਿਸ ਤੇ ਖਰੀ ਉਤਾਵਲੀ ॥ ੧ ॥**
*(ਬਸੰਤੁ, ਪੰਨਾ ੧੧੯੬)*

[**ਪਦ ਅਰਥ** : **ਕਾਂਇ**—ਕਿਉਂ ? **ਗਰਬਹਿ**—ਹੰਕਾਰ ਕਰਦੀ ਹੈਂ। **ਖੂੰਬਰਾਜੁ**—ਵੱਡੀ ਖੁੰਬ। **ਖਰੀ**—ਵਧੀਕ।]

[**ਅਰਥ** : ਹੇ ਮੇਰੀ ਕਮਲੀ ਕਾਇਆਂ! ਤੂੰ ਕਿਉਂ ਮਾਣ ਕਰਦੀ ਹੈਂ ? ਤੂੰ ਤਾਂ ਉਸ ਖੁੰਬ ਨਾਲੋਂ ਵੀ ਛੇਤੀ ਨਾਸ ਹੋਣ ਵਾਲੀ ਹੈਂ, ਜੋ ਭਾਦਰੋਂ ਵਿਚ ਉੱਗਦੀ ਹੈ।]

**ਕਹਿ ਰਵਿਦਾਸ ਜੋ ਜਪੈ ਨਾਮੁ ॥**
**ਤਿਸੁ ਜਾਤਿ ਨ ਜਨਮੁ, ਨ ਜੋਨਿ ਕਾਮੁ ॥** *(ਬਸੰਤੁ, ਪੰਨਾ ੧੧੯੬)*

[**ਅਰਥ** : ਰਵਿਦਾਸ ਆਖਦਾ ਹੈ—ਜਿਹੜਾ ਮਨੁੱਖ ਨਾਮ ਜਪਦਾ ਹੈ, ਉਸਦੀ ਨੀਵੀਂ ਜਾਤ ਮੁੱਕ ਜਾਂਦੀ ਹੈ; ਉਸ ਦਾ ਜਨਮ-ਮਰਨ ਮਿਟ ਜਾਂਦਾ ਹੈ, ਜੂਨਾਂ ਨਾਲ ਉਸਦਾ ਵਾਸਤਾ ਨਹੀਂ ਰਹਿੰਦਾ।]